


ਪ੍ਰਕਾਸ਼ਨ ਨੰ: 29

# ਗੁਰਬਾਣੀ ਦੇ ਸ਼ੁੱਧ ਉਚਾਰਣ

8/- ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

## ਫ਼੍ਰੀ ਲਿਟਰੇਚਰ ਫ਼ੰਡ ਵਿੱਚ ਆਪਣਾ ਹਿੱਸਾ ਪਾਉ ਜੀ

**ਸਿੱਖ ਮਿਸ਼ਨਰੀ ਕਾਲਜ**, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ਼੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 100 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

---

**ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਖੋਜ ਭਰਪੂਰ ਲੇਖਾਂ ਰਾਹੀਂ ਨਿਰੋਲ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਨ ਵਾਲਾ ਮੈਗਜ਼ੀਨ**

*(ਪੰਜਾਬੀ, ਹਿੰਦੀ ਵਿੱਚ ਵੱਖਰਾ ਵੱਖਰਾ ਛਪਣ ਵਾਲਾ)*

**ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ**

## ਸਿੱਖ ਫੁਲਵਾੜੀ
**(SIKH PHULWARI)**

*ਸਾਲਾਨਾ ਚੰਦਾ*
ਦੇਸ਼ : 60 ਰੁਪਏ
ਵਿਦੇਸ਼ : 600 ਰੁਪਏ

*ਲਾਈਫ਼ ਮੈਂਬਰਸ਼ਿਪ*
ਦੇਸ਼ : 600 ਰੁਪਏ
ਵਿਦੇਸ਼ : 6000 ਰੁਪਏ

*ਇਕ ਕਾਪੀ : 8 ਰੁਪਏ*

**ਹਰ ਘਰ ਵਿਚ ਪਹੁੰਚਣਾ ਅਤਿ ਜ਼ਰੂਰੀ ਹੈ।**

### *ਘਰ ਬੈਠੇ ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ*

**ਵਿੱਚ ਦਾਖਲਾ ਲੈ ਕੇ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਹਾਸਲ ਕਰੋ। ਪ੍ਰਾਸਪੈਕਟਸ (ਫਾਰਮ, ਸਿਲੇਬਸ, ਆਦਿ) 10 ਰੁਪਏ ਦੀਆਂ ਡਾਕ-ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ।**

*ਮਾਇਆ ਭੇਜਣ ਦਾ ਪਤਾ :*


**Sikh Missionary College (Regd.)**
1051/14, Field Ganj, Ludhiana-141 008. Tel. : 0161-5021815
Delhi Sub Office : C-135, Maan Sarover Garden, New Delhi-110015.
Tel. : 011-65330502
Jalandhar Office : Kanwar Satnam Singh Charitable Complex,
Model House Road, Basti Sheikh, Jalandhar-144002. Tel. : 0181-2430547
Jammu Sub-Office : 36, Gurdwara Singh Sabha Complex, Sector-2,
Guru Nanak Nagar, Jammu (J & K ) Tel. : 0191-2439489

Web. : www.sikhmissionarycollege.org Web.: www.smcludhiana.com
E-mail : query@smcludhiana.com



ਅਕਤੂਬਰ 2007 ਕਾਪੀ 4000

ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ:
29

# ਗੁਰਬਾਣੀ ਦਾ ਸ਼ੁੱਧ ਉਚਾਰਨ




ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਤਤਕਰਾ

# ਗੁਰਬਾਣੀ ਦਾ ਸ਼ੁੱਧ ਉਚਾਰਨ

ਗੁਰਬਾਣੀ ਸਿੱਖ ਦੇ ਜੀਵਨ ਦੀ ਥੰਮ੍ਹੀ ਹੈ। ਗੁਰਬਾਣੀ ਦੇ ਹੁਕਮਾਂ ਅਨੁਸਾਰ ਜੀਵਨ ਜੀਉਣਾ ਸਿੱਖ ਦਾ ਜੀਵਨ ਮਨੋਰਥ ਹੈ। ਇਸ ਲਈ, ਅਸੀਂ ਹਰ ਰੋਜ਼ ਅਰਦਾਸ ਵਿਚ ਅਕਾਲ ਪੁਰਖ ਜੀ ਪਾਸੋਂ ਗੁਰਬਾਣੀ ਨੂੰ ਸਮਝਣ ਤੇ ਹੁਕਮਾਂ ਉਪਰ ਚੱਲ ਸਕਣ ਦੀ ਦਾਤ ਲਈ ਝੋਲੀ ਅੱਡਦੇ ਹਾਂ।

ਗੁਰਬਾਣੀ ਦੇ ਹੁਕਮਾਂ ਦੀ ਸੋਝੀ ਸਾਨੂੰ ਉਨੀ ਦੇਰ ਨਹੀਂ ਹੋ ਸਕਦੀ ਜਿੰਨਾਂ ਚਿਰ ਅਸੀਂ ਗੁਰਬਾਣੀ ਦੇ ਅਰਥ ਭੇਦ ਤੋਂ ਜਾਣੂੰ ਨਹੀਂ। ਅਰਥ ਵੀਚਾਰ ਤੋਂ ਜਾਣੂੰ ਹੋਣ ਲਈ ਗੁਰਬਾਣੀ ਦਾ ਸ਼ੁੱਧ ਉਚਾਰਨ ਅਤਿ ਜ਼ਰੂਰੀ ਹੈ। ਸੋ ਗੁਰਬਾਣੀ ਦੀ ਸਹੀ ਵੀਚਾਰ ਲਈ ਜ਼ਰੂਰੀ ਹੈ ਕਿ ਗੁਰਬਾਣੀ ਦੀ ਲਿਖਤ ਤੇ ਸ਼ੁੱਧ ਉਚਾਰਨ ਦੇ ਨੇਮਾਂ ਤੋਂ ਭਲੀ ਭਾਂਤ ਜਾਣੂੰ ਹੋਇਆ ਜਾਵੇ।

**ਗੁਰਬਾਣੀ ਦੇ ਸ਼ੁੱਧ ਉਚਾਰਨ ਦਾ ਭਾਵ :** ਗੁਰਬਾਣੀ ਦੇ ਸ਼ੁੱਧ ਉਚਾਰਨ ਤੋਂ ਭਾਵ ਅਜੇਹਾ ਉਚਾਰਨ ਹੈ ਜੋ ਹੇਠ ਦਿੱਤੇ ਹਰੇਕ ਪੱਖ ਤੋਂ ਪੂਰਨ ਹੋਵੇ :

(1) ਅੱਖਰਾਂ ਦਾ ਉਚਾਰਨ ਠੀਕ ਹੋਵੇ, ਤੇ ਸਾਰੇ ਅੱਖਰ ਇਕ ਸਾਰ ਬੋਲੇ ਜਾਣ।

(2) ਲਗਾਂ ਮਾਤ੍ਰਾਂ ਦਾ ਉਚਾਰਨ ਪੂਰੀ ਤਰ੍ਹਾਂ ਤੇ ਸ਼ੁੱਧ ਰੂਪ ਵਿਚ ਉਠਾਇਆ ਜਾਵੇ।

(3) ਸ਼ਬਦ-ਜੋੜ ਠੀਕ ਤੇ ਸ਼ੁੱਧ ਬੋਲੇ ਜਾਣ।

(4) ਸਮੁੱਚੀ ਤੁਕ ਦਾ ਉਚਾਰਨ, ਉਸ ਨੂੰ ਇਕ, ਦੋ ਜਾਂ ਜ਼ਿਆਦਾ ਭਾਗਾਂ ਵਿਚ ਵੰਡ ਕੇ ਅਤੇ ਯੋਗ ਥਾਂ ਤੇ ਬਿਸ੍ਰਾਮ ਦੇ ਕੇ ਕੀਤਾ ਜਾਵੇ।

(5) ਪਾਠ ਦੀ ਲੈਅ ਰਸਮਈ ਹੋਵੇ।

ਉਪਰੋਕਤ ਗੁਣਾਂ ਦਾ ਸੰਬੰਧ ਕੇਵਲ ਰਸਨਾ ਦੇ ਉਚਾਰਨ ਨਾਲ ਹੀ ਹੈ ਪਰ ਗੁਰਬਾਣੀ ਦੀ ਪਾਰਸ-ਕਲਾ ਉਦੋਂ ਵਰਤਦੀ ਹੈ ਜਦੋਂ ਰਸਨਾ ਦੁਆਰਾ ਸ਼ੁੱਧ ਉਚਾਰਨ ਦੇ ਨਾਲ ਨਾਲ ਸ਼ੁੱਧ ਹਿਰਦਾ ਅਤੇ ਸ਼ੁੱਧ ਭਾਵਨਾਵਾਂ ਵੀ ਹੋਵਣ। ਗੁਰਮਤਿ ਅਨੁਸਾਰ ਹਰੇਕ ਮਨੁੱਖ ਦਾ ਜੀਵਨ-ਉਦੇਸ਼ ਸ਼ੁੱਧ ਆਚਰਨ ਦੀ ਉਸਾਰੀ ਹੈ ਜਿਸ ਦਾ ਆਰੰਭ ਗੁਰਬਾਣੀ ਦੇ ਸ਼ੁੱਧ-ਉਚਾਰਨ ਤੋਂ ਹੁੰਦਾ ਹੈ।

**ਸ਼ੁੱਧ ਉਚਾਰਨ ਦੀ ਮਹੱਤਤਾ :** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ, ਇਕ ਸਿੱਖ ਭਾਈ ਗੋਪਾਲਾ ਜੀ ਪਾਸੋਂ, ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸਰਵਣ

ਕਰਨ ਉਪਰੰਤ ਉਸ ਨੂੰ ਸਭ ਤੋਂ ਵਧੀਆ ਘੋੜਾ ਬਖਸ਼ਿਸ਼ ਕਰਨ ਦੀ ਸਾਖੀ, ਸ਼ੁੱਧ ਗੁਰਬਾਣੀ ਉਚਾਰਨ ਦੀ ਮਹੱਤਤਾ ਤੇ ਮਹਿਮਾ ਨੂੰ ਹੋਰ ਵੀ ਸਪੱਸ਼ਟ ਤੇ ਉਜਾਗਰ ਕਰਦੀ ਹੈ।

ਗੁਰਬਾਣੀ ਦੀ ਤੁਕ "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ" ਵਿਚ "ਕੈ" ਦੀ ਥਾਵੇਂ 'ਕੇ' ਦਾ ਅਸ਼ੁੱਧ ਉਚਾਰਨ ਕਰਨ ਵਜੋਂ ਸੰਬੰਧਤ ਸਿੱਖ ਨੂੰ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕਰੜੀ ਤਾੜਨਾ ਕੀਤੀ ਜਾਣ ਵਾਲੀ ਸਾਖੀ ਇਹ ਸਪੱਸ਼ਟ ਕਰਦੀ ਹੈ ਕਿ ਗੁਰਬਾਣੀ ਦਾ ਅਸ਼ੁੱਧ ਉਚਾਰਨ ਗੁਰੂ ਜੀ ਨੂੰ ਭਾਉਂਦਾ ਨਹੀਂ।

**ਗੁਰਬਾਣੀ ਨੂੰ ਅਸ਼ੁੱਧ ਪੜ੍ਹਨ ਦੇ ਪ੍ਰਤੱਖ ਹੀ ਦੋ ਕਾਰਨ ਹਨ :**

(1) ਅਣਗਹਿਲੀ, ਭਾਵ ਲਗਾਂ-ਮਾਤ੍ਰਾਂ ਵੱਲ ਧਿਆਨ ਨਾ ਦੇਣਾ।

(2) ਗੁਰਬਾਣੀ ਦਾ ਅਰਥ ਬੋਧ ਅਤੇ ਗੁਰਬਾਣੀ ਦੇ ਵਿਆਕਰਣਿਕ ਨੇਮਾਂ ਦੀ ਸੋਝੀ ਨਾ ਹੋਣੀ।

**ਲਾਪਰਵਾਹੀ ਕਾਰਨ ਪਾਠ-ਉਚਾਰਨ ਵਿਚ ਅਸ਼ੁਧੀਆਂ**

ਜਦੋਂ ਪਾਠ ਕਰਨ ਸਮੇਂ ਲਾਪਰਵਾਹੀ ਵਰਤੀ ਜਾਏ, ਪਾਠ, ਧਿਆਨ ਕੇਂਦਰਤ ਕਰਕੇ ਨਾ ਕੀਤਾ ਜਾਏ, ਜਾਂ ਸੁਣ ਸੁਣ ਕੇ ਕੰਠ ਹੋਏ ਪਾਠ ਨੂੰ ਦੁਹਰਾਇਆ ਜਾਏ ਤਾਂ ਕਈ ਗਲਤੀਆਂ ਆਮ ਹੀ ਹੋ ਜਾਂਦੀਆਂ ਹਨ, ਜੋ ਧਿਆਨ ਦੇ ਕੇ ਪਾਠ ਕਰਨ ਨਾਲ ਸ਼ੁੱਧ ਹੋ ਸਕਦੀਆਂ ਹਨ। ਹੇਠਾਂ ਅਸੀਂ ਕੁਝ ਵੰਨਗੀਆਂ ਅਸ਼ੁੱਧ ਪਾਠ ਉਚਾਰਨ ਦੀਆਂ ਦੇ ਰਹੇ ਹਾਂ।

(1) **ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥** (ਜਪੁਜੀ ਸਾਹਿਬ) ਸ਼ਬਦ **'ਆਕਾਰ'** ਨੂੰ **ਅਕਾਰ** ਪੜ੍ਹਨਾ ਅਸ਼ੁੱਧ ਪਾਠ ਕਰਨਾ ਹੈ। 'ਅ' ਦਾ ਕੰਨਾ ਉਚਾਰਨ ਕਰਨ ਸਮੇਂ ਬੁਲਾਉਣਾ ਹੈ। ਇਸੇ ਤਰ੍ਹਾਂ ਦਾਤਾਰੁ, ਸਾਲਾਹਣ, ਸਾਧਾਰੁ, ਰਾਜਾਨੁ, ਸਾਲਾਹ, ਪਾਤਾਲ, ਆਗਾਸ, ਵਾਪਾਰ, ਆਸੀਸ, ਗਾਵਾਰੁ, ਆਦੇਸੁ, ਆਦਿ ਸ਼ਬਦਾਂ ਵਿਚ ਪਹਿਲੇ ਅੱਖਰ ਨੂੰ ਲੱਗਾ ਕੰਨਾ ਬੁਲਾਉਣਾ ਹੈ।

(2) **ਸੁਣਿਐ, ਸਿਧ ਪੀਰ ਸੁਰਿ ਨਾਥ॥** (ਜਪੁਜੀ ਸਾਹਿਬ) ਸ਼ਬਦ **"ਸੁਣਿਐ"** ਵਿਚ 'ਣ' ਅੱਖਰ ਨੂੰ ਸਿਹਾਰੀ ( ਿ ) ਹੈ ਪਰ ਆਮ ਕਰਕੇ ਉਚਾਰਨ ਸਮੇਂ ਅਸੀਂ ਬਿਹਾਰੀ ( ੀ ) ਦੁਆਰਾ **"ਸੁਣੀਐ"** ਪਾਠ ਕਰ ਜਾਂਦੇ ਹਾਂ, ਜੋ ਅਸ਼ੁੱਧ ਹੈ। ਇਸੇ ਤਰ੍ਹਾਂ ਪਇਐ, ਮੰਨਿਐ, ਬੋਲਿਐ, ਸੇਵਿਐ ਆਦਿ ਸ਼ਬਦਾਂ ਵਿਚ ਸਿਹਾਰੀ ਨੂੰ ਬਿਹਾਰੀ ਵਿਚ ਬਦਲ ਕੇ ਅਸ਼ੁੱਧ ਪਾਠ ਕਰਨ ਦੀ ਗਲਤੀ ਆਮ ਹੁੰਦੀ ਹੈ।

(3) **ਗਾਵੈ ਕੋ, ਵਿਦਿਆ ਵਿਖਮੁ ਵੀਚਾਰੁ॥** (ਜਪੁਜੀ ਸਾਹਿਬ) ਸ਼ਬਦ **'ਵੀਚਾਰੁ'** ਨੂੰ **ਵਿਚਾਰ** ਪੜ੍ਹਨਾ ਬਿਹਾਰੀ ਨੂੰ ਸਿਹਾਰੀ ਵਿਚ ਬਦਲ ਦੇਣ ਵਾਲੀ ਗਲਤੀ ਹੈ। ਇਸੇ ਤਰ੍ਹਾਂ **ਦਰੀਆਉ, ਵੀਸਰਹਿ, ਦੀਬਾਣੁ, ਵੀਚਾਰੇ, ਹਥੀਆਰ**

ਆਦਿ ਸ਼ਬਦਾਂ ਵਿਚ ਲੱਗੀ ਬਿਹਾਰੀ ਨੂੰ ਸਿਹਾਰੀ ਵਿਚ ਬਦਲ ਕੇ ਪੜ੍ਹਨਾ ਅਸ਼ੁੱਧ ਪਾਠ ਕਰਨਾ ਹੈ।

(4) **ਮੰਨੈ ਸੁਰਤਿ ਹੋਵੈ ਮਨਿ ਬੁਧਿ॥** (ਜਪੁਜੀ ਸਾਹਿਬ) **'ਮੰਨੈ'** ਸ਼ਬਦ ਵਿਚ 'ਨ' ਅੱਖਰ ਨੂੰ ਦੁਲਾਵਾਂ ਹਨ ਪਰ ਆਮ ਕਰਕੇ ਉਚਾਰਨ ਸਮੇਂ ਇਕ ਲਾਂ ਦੁਆਰਾ 'ਮੰਨੇ' ਪਾਠ ਕੀਤਾ ਜਾਂਦਾ ਹੈ, ਜੋ ਅਸ਼ੁੱਧ ਹੈ। ਇਹ ਦੁਲਾਵਾਂ ਨੂੰ ਇਕ ਲਾਂ ਵਿਚ ਬਦਲਣ ਦੀ ਗਲਤੀ ਹੈ ਜੋ ਅਨੇਕਾਂ ਵਾਰੀ ਹੁੰਦੀ ਹੈ ਜਿਵੇਂ ਕਿ ਸੋਚੈ, ਚੁਪੈ, ਹੋਈਐ, ਕੂੜੈ, ਤੁਟੈ, ਹੁਕਮੈ, ਬੁਝੈ, ਕਹੈ, ਗਾਵੈ, ਕਿਸੈ, ਦਿਸੈ, ਬੋਲੀਐ, ਗਾਵੀਐ, ਸੁਣੀਐ, ਕੈ, ਤਰੈ, ਤਲੈ, ਜਾਣੈ, ਆਦਿ ਸ਼ਬਦ ਅਸੀਂ ਇਕ ਲਾਂ ਲੱਗੀ ਸਮਝ ਕੇ ਅਸ਼ੁੱਧ ਪੜ੍ਹ ਜਾਂਦੇ ਹਾਂ।

(5) **ਅਨਿਕ ਭਾਂਤਿ ਕਰਿ ਸੇਵਾ ਕਰੀਐ॥** (ਪੰਨਾ ੩੯੧) ਸ਼ਬਦ **'ਅਨਿਕ'** ਵਿਚ ਨੰਨੇ ਅੱਖਰ ਨੂੰ ਸਿਹਾਰੀ (ਿ) ਲੱਗੀ ਹੋਈ ਹੈ ਪਰ ਆਮ ਕਰਕੇ 'ਨੰਨੇ' ਮੁਕਤੇ ਦੁਆਰਾ 'ਅਨਕ' ਪਾਠ ਕੀਤਾ ਜਾਂਦਾ ਹੈ, ਜੋ ਅਸ਼ੁੱਧ ਹੈ। ਇਸੇ ਤਰ੍ਹਾਂ ਮਾਣਿਕ, ਬਾਰਿਕ, ਪੰਡਿਤ, ਲੋਭਿਤ, ਖਾਇਕੁ ਆਦਿ ਵਿਚਲੀ ਲੱਗੀ ਸਿਹਾਰੀ ਨੂੰ ਨਜ਼ਰ ਅੰਦਾਜ਼ ਕਰਨਾ ਅਸ਼ੁੱਧ ਪਾਠ ਕਰਨਾ ਹੈ।

(6) **ਤੁਮ ਦਾਤੇ ਠਾਕੁਰ ਪ੍ਰਤਿਪਾਲਕ, ਨਾਇਕ ਖਸਮ ਹਮਾਰੇ॥** (ਪੰਨਾ ੬੭੪) ਇਸ ਤੁਕ ਵਿਚ ਸ਼ਬਦ **'ਠਾਕੁਰ'** ਦੇ ਕੱਕੇ ਅੱਖਰ ਨੂੰ ਔਂਕੜ ਲੱਗੀ ਹੋਈ ਹੈ। ਪਰ ਅਸੀਂ ਪਾਠ ਆਮ, ਔਂਕੜ ਛੱਡ ਕੇ 'ਠਾਕਰ' ਹੀ ਕਰ ਜਾਂਦੇ ਹਾਂ ਜੋ ਅਸ਼ੁੱਧ ਹੈ। ਇਸੇ ਤਰ੍ਹਾਂ ਅਸੁਰ, ਪਛੁਤਾਇ, ਲਟੁਰੀ, ਮਧੁਰੀ, ਮਧੁਰਾੜੀ, ਅਪੁਨੇ, ਚਤੁਰ, ਤਰੁਣ, ਵਿਛੁੜ ਆਦਿ ਸ਼ਬਦਾਂ ਦੇ ਵਿਚ ਲੱਗੀ ਹੋਈ ਔਂਕੜ ਉਚਾਰਨੀ ਜ਼ਰੂਰੀ ਹੈ। (ਉਚਾਰਨ ਕਰਦੇ ਸਮੇਂ ਔਂਕੜ ਦਾ ਉਚਾਰਨ ਮਹਿਸੂਸ ਹੋਣਾ ਜਰੂਰੀ ਹੈ, ਪਰ ਔਂਕੜ ਨੂੰ ਦੁਲੈਂਕੜੇ ਵਾਂਗੂੰ ਨਹੀਂ ਉਚਾਰਨਾ)।

ਨੋਟ : (i) ਉਪਰੋਕਤ ਨੰਬਰ 5 ਅਤੇ 6 ਦੇ ਨਿਯਮ ਯਾਦ ਕਰਨ ਸਮੇਂ ਇਹ ਧਿਆਨ ਰੱਖਣਾ ਹੈ ਕਿ ਜੇਕਰ ਸਿਹਾਰੀ ਜਾਂ ਔਂਕੜ ਸ਼ਬਦ ਦੇ ਅਖ਼ੀਰਲੇ ਅੱਖਰ ਨਾਲ ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਆਵੇਗੀ ਤਾਂ ਉਸ ਦਾ ਉਚਾਰਨ ਨਹੀਂ ਕਰਨਾ। ਜਿਵੇਂ - ਸਤਿਨਾਮੁ ਸ਼ਬਦ ਵਿਚ ਅਖ਼ੀਰਲੇ ਅੱਖਰ 'ਮ' ਨੂੰ ਲੱਗੀ ਔਂਕੜ ਇਕ ਵਚਨ ਪੁਲਿੰਗ ਦੱਸਣ ਲਈ ਵਿਆਕਰਣ ਅਨੁਸਾਰ ਲੱਗੀ ਹੋਈ ਹੈ, ਇਸ ਔਂਕੜ ਦਾ ਉਚਾਰਨ ਨਹੀਂ ਕਰਨਾ। ਇਸੇ ਤਰ੍ਹਾਂ 'ਗੁਰ ਪ੍ਰਸਾਦਿ' ਸ਼ਬਦ ਵਿਚ ਅਖੀਰਲੇ ਅੱਖਰ ਦੱਦੇ ਨੂੰ ਲੱਗੀ ਸਿਹਾਰੀ ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਹੈ, ਇਸ ਲਈ ਦੱਦੇ ਨੂੰ ਲੱਗੀ ਸਿਹਾਰੀ ਦਾ ਉਚਾਰਨ ਨਹੀਂ ਕਰਨਾ।

(ii) ਜਿਨ੍ਹਾਂ ਕ੍ਰਿਆਵਾਚੀ ਸ਼ਬਦਾਂ ਦੇ ਅੰਤ ਵਿਚ 'ਹਿ' ਜਾਂ 'ਇ' ਆਉਂਦਾ ਹੈ, ਉਥੇ ਸਿਹਾਰੀ ਦਾ ਉਚਾਰਨ ਪੂਰੀ ਤਰ੍ਹਾਂ ਹੁੰਦਾ ਹੈ ਜਿਵੇਂ ਕਿ ਨਾਹਿ, ਖਾਹਿ,

ਲਾਹਿ, ਜਾਇ, ਪਾਇ ਆਦਿ।

(7) **ਸਤਿਗੁਰੁ ਸਿਖ ਕੀ ਕਰੈ 'ਪ੍ਰਤਿਪਾਲ'॥ ਸੇਵਕ ਕਉ ਗੁਰ ਸਦਾ ਦਇਆਲ॥** (ਪੰਨਾ ੨੮੬) ਇਸ ਤੁਕ ਵਿਚ ਪ੍ਰਤਿਪਾਲ ਸ਼ਬਦ ਦੇ ਤੱਤੇ ਅੱਖਰ ਨੂੰ ਸਿਹਾਰੀ ਲੱਗੀ ਹੋਈ ਹੈ ਪਰ ਆਮ ਕਰਕੇ ਪਾਠ ਪਰਿਤਪਾਲ ਕੀਤਾ ਜਾਂਦਾ ਹੈ ਜੋ ਕਿ ਅਸ਼ੁੱਧ ਹੈ। ਇਸੇ ਤਰ੍ਹਾਂ 'ਦਇਆਲ' ਨੂੰ ਦਿਆਲ ਪੜ੍ਹਨਾ ਅਸ਼ੁੱਧ ਹੈ।

(8) **॥੧॥ ਰਹਾਉ"** ਇਸ ਦਾ ਉਚਾਰਨ "ਇਕ ਰਹਾਉ" ਕਰਨਾ ਅਸ਼ੁੱਧ ਹੈ। ਕਿਉਂਕਿ ਸ਼ਬਦਾਂ ਦੇ ਅੰਦਰ ਅਤੇ ਅੰਤ ਵਿਚ ਦਿਤੇ ਗਏ ਅੰਕਾਂ ਦੇ ਉਚਾਰਨ ਕਰਨ ਦਾ ਵਿਧਾਨ ਨਹੀਂ ਹੈ। ਇਸੇ ਤਰ੍ਹਾਂ ਵਾਰਾਂ ਦੇ ਅੰਤ ਵਿਚ ਆਏ ਸ਼ਬਦਾਂ 'ਸੁਧ' ਜਾਂ 'ਸੁਧ ਕੀਚੈ' ਉਚਾਰਨ ਕਰਨਾ ਠੀਕ ਨਹੀਂ।

(9) **ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥** (ਪੰਨਾ ੨੬੯) **ਜਿਹ** ਨੂੰ ਜਹਿ ਪੜ੍ਹਨਾ ਅਸ਼ੁੱਧ ਹੈ। ਸਿਹਾਰੀ 'ਹ' ਨਾਲ ਨਹੀਂ ਹੈ। ਪਰ ਅੰਮ੍ਰਿਤ ਨੂੰ ਅੰਮਿਰਤ ਪੜ੍ਹਨਾ ਅਸ਼ੁੱਧ ਹੈ। ਸਿਹਾਰੀ 'ਰ' ਨਾਲ ਹੈ 'ਮ' ਨਾਲ ਨਹੀਂ, ਸ਼ੁੱਧ ਪਾਠ ਹੈ ਅੰਮਰਿਤ।

(10) (i) **ਏ ਮਨ ਮੇਰਿਆ ਤੂੰ ਸਦਾ ਰਹੁ ਹਰਿ ਨਾਲੇ॥** (ਅਨੰਦ ਸਾਹਿਬ) ਇਸ ਤੁਕ ਵਿਚ ਮਨ ਨੂੰ ਮਨਾ ਪੜ੍ਹ ਜਾਣਾ ਸਾਡੀ ਆਮ ਗਲਤੀ ਹੈ।

(ii) **ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ॥** (ਅਨੰਦ ਸਾਹਿਬ) ਇਸ ਤੁਕ ਵਿਚ, ਦੇਹਿ ਨੂੰ ਦੇਵਹਿ ਪੜ੍ਹ ਜਾਣਾ ਸਾਡੀ ਆਮ ਗਲਤੀ ਹੈ।

(iii) **ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥** (ਸੋਹਿਲਾ) ਇਸ ਤੁਕ ਵਿਚ ਬੇਨੰਤੀ ਨੂੰ ਬੇਨਤੀ ਅਤੇ ਸੁਣਹੁ ਨੂੰ ਸੁਣ ਪੜ੍ਹ ਜਾਣਾ ਸਾਡੀ ਰੋਜ਼ਾਨਾ ਦੀ ਗਲਤੀ ਹੈ।

(iv) **ਤੁਮ ਤੇ ਹੋਇ ਸੁ ਆਗਿਆਕਾਰੀ॥** (ਸੁਖਮਨੀ ਸਾਹਿਬ) ਇਸ ਤੁਕ ਵਿਚ 'ਤੇ' ਦੀ ਥਾਂ 'ਸੇ' ਪੜ੍ਹਦੇ ਸੰਗਤਾਂ ਨੂੰ ਆਮ ਸੁਣਿਆ ਜਾਂਦਾ ਹੈ।

(v) **ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥** (ਰਾਗ ਆਸਾ) ਇਸ ਤੁਕ ਵਿਚ ਜਿਨ ਦੀ ਥਾਵੇਂ 'ਜਨ' ਪੜ੍ਹੀ ਜਾਣਾ ਸਾਡੀ ਨਿਤਾ ਪ੍ਰਤੀ ਦੀ ਗਲਤੀ ਹੈ।

ਉਪਰੋਕਤ ਕਿਸਮਾਂ ਦੀਆਂ ਅਨੇਕਾਂ ਗਲਤੀਆਂ ਐਸੀਆਂ ਹਨ ਜੋ ਅਸੀਂ ਸ਼ਬਦ-ਜੋੜਾਂ ਦੀ ਬਣਤਰ ਨੂੰ ਬਿਨਾਂ ਵੇਖੇ ਅਣਗਹਿਲੀ ਕਾਰਨ ਕਰੀ ਜਾ ਰਹੇ ਹਾਂ। ਥੋੜ੍ਹਾ ਜਿਹਾ ਸਾਵਧਾਨ ਹੋ ਕੇ, ਗੁਰਬਾਣੀ ਦੀਆਂ ਪੋਥੀਆਂ ਜਾਂ ਗੁਟਕੇ ਤੋਂ ਵੇਖ ਕੇ ਪਾਠ ਕਰਨ ਨਾਲ ਇਹਨਾਂ ਗਲਤੀਆਂ ਦਾ ਸੁਧਾਰ ਸਹਿਜੇ ਹੀ ਹੋ ਸਕਦਾ ਹੈ।

## 2. ਸ਼ੁੱਧ ਬਿਸ੍ਰਾਮ

ਗੁਰਬਾਣੀ ਦੇ ਸ਼ੁੱਧ ਉਚਾਰਨ ਸਮੇਂ ਤੁਕਾਂ ਦੇ ਦਰਮਿਆਨ, ਠੀਕ ਥਾਂ ਤੇ

ਅਰਧ ਬਿਸ੍ਰਾਮ (.) ਦਿਤਾ ਜਾਂਦਾ ਹੈ ਜੋ ਅਰਥ ਦੀ ਸਪੱਸ਼ਟਤਾ ਦਾ ਲਖਾਇਕ ਹੁੰਦਾ ਹੈ। ਜੇ ਗਲਤ ਥਾਂ ਤੇ ਇਹ ਅਰਧ ਬਿਸ੍ਰਾਮ ਦੇ ਦਿਤਾ ਜਾਏ ਤਾਂ ਪਾਠ ਅਤੇ ਅਰਥ ਦੋਵੇਂ ਗਲਤ ਹੋ ਜਾਂਦੇ ਹਨ। ਇਸ ਲਈ ਅਰਧ ਬਿਸ੍ਰਾਮ ਦੇਣ ਸਮੇਂ ਧਿਆਨ ਰੱਖਣਾ ਬੜਾ ਜ਼ਰੂਰੀ ਹੈ।

## ਸ਼ੁੱਧ ਬਿਸ੍ਰਾਮ ਦੀਆਂ ਕੁਝ ਵੰਨਗੀਆਂ

(1) ਸਹਸ ਪਦ ਬਿਮਲ, ਨਨ ਏਕ ਪਦ,

ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ॥ (ਪੰਨਾ ੧੩)

ਇਸ ਤੁਕ ਵਿਚ ਅਰਧ ਬਿਸ੍ਰਾਮ ਏਕ ਪਦ ਉਪਰ ਹੈ। ਪਰ ਅਣਜਾਣ ਪਾਠੀ ਜੇ 'ਗੰਧ ਬਿਨੁ' ਤੇ ਇਹ ਬਿਸ੍ਰਾਮ ਦੇ ਦੇਵੇਗਾ ਤਾਂ ਅਰਥ ਗਲਤ ਤੇ ਨਿਰਾਰਥਕ ਹੋ ਜਾਣਗੇ।

(2) ਗੁਰੁ ਅਰਜੁਨ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ॥

(੧੪੦੭)

ਅਰਥ ਬਣਦਾ ਹੈ ਕਿ ਗੁਰੂ ਅਰਜੁਨ ਦੇਵ ਜੀ, ਗੁਰੂ ਰਾਮਦਾਸ ਜੀ ਦੇ ਘਰ, ਭਗਤ ਰੂਪ ਅਵਤਾਰ ਧਾਰ ਕੇ ਆਏ ਹਨ। ਹੁਣ ਜੇ ਕਰ 'ਘਰਿ' ਤੋਂ ਬਾਅਦ ਬਿਸ੍ਰਾਮ ਦੇ ਦੇਈਏ ਤਾਂ ਅਰਥ ਹੋ ਜਾਵੇਗਾ ਗੁਰੂ ਅਰਜੁਨ ਸਾਹਿਬ ਦੇ ਘਰ, ਗੁਰੂ ਰਾਮਦਾਸ ਜੀ ਭਗਤ ਰੂਪ ਅਵਤਾਰ ਧਾਰ ਕੇ ਆਏ ਹਨ। ਜੋ ਕਿ ਨਿਰਾਰਥਕ ਤੇ ਅਰਥਾਂ ਦਾ ਅਨਰਥ ਹੈ।

(3) ਤਜਿ ਆਨ, ਸਰਣਿ ਗਹੀ॥ (ਪੰਨਾ ੮੩੭)

ਤਜਿ, ਆਨ ਕਤਹਿ ਨ ਜਾਹਿ॥ (ਪੰਨਾ ੮੩੭)

ਇਹਨਾਂ ਦੋਹਾਂ ਤੁਕਾਂ ਵਿਚ ਛੋਟੇ ਬਿਸ੍ਰਾਮ ਖ਼ਾਸ ਧਿਆਨ ਮੰਗਦੇ ਹਨ। ਪਹਿਲੀ ਤੁਕ ਵਿਚ ਆਨ ਤੇ ਬਿਸ੍ਰਾਮ ਹੈ, ਜਿਸ ਦਾ ਅਰਥ ਹੈ ਕਿ ਹੋਰਨਾਂ ਨੂੰ ਛੱਡ ਕੇ ਤੇਰੀ ਸ਼ਰਨ ਪਕੜੀ ਹੈ। ਦੂਜੀ, ਤੁਕ ਵਿਚ ਸ਼ੁਧ ਬਿਸ੍ਰਾਮ ਤਜਿ ਤੋਂ ਬਾਅਦ ਹੈ, ਅਰਥ ਹੈ ਕਿ ਹੇ ਵਾਹਿਗੁਰੂ ਤੈਨੂੰ ਛੱਡ ਕੇ, ਅਸੀਂ ਹੋਰ ਕਿਤੇ ਨਹੀਂ ਜਾਂਦੇ। ਜੇ ਕਰ ਦੋਹਾਂ ਤੁਕਾਂ ਦੇ ਬਿਸ੍ਰਾਮ ਆਪਸ ਵਿਚ ਬਦਲ ਦਿਤੇ ਜਾਣ ਤਾਂ ਅਰਥਾਂ ਦਾ ਅਨਰਥ ਹੋ ਜਾਵੇਗਾ।

(4) ਭਿਸਤੁ, ਨਜੀਕਿ ਰਾਖੁ ਰਹਮਾਨਾ॥ (ਪੰਨਾ ੧੧੬੧)

ਇਸ ਤੁਕ ਵਿਚ ਠੀਕ ਬਿਸ੍ਰਾਮ ਭਿਸਤੁ ਤੇ ਹੈ। ਅਰਥ ਹੈ, ਹੇ ਰਹੀਮ ਪ੍ਰਭੂ! ਮੈਨੂੰ ਆਪਣੀ ਨਿਕਟਤਾ ਬਖਸ਼ੀ ਰੱਖ। ਏਹੀ ਮੇਰੇ ਲਈ ਬਹਿਸ਼ਤ ਹੈ। ਜੇ ਬਿਸ੍ਰਾਮ 'ਨਜੀਕਿ' ਸ਼ਬਦ ਤੇ ਦੇ ਦਿਤਾ ਜਾਏ, ਤਾਂ ਅਰਥ ਹੋ ਜਾਣਗੇ "ਹੇ ਰਹੀਮ ਪ੍ਰਭੂ! ਮੈਨੂੰ ਬਹਿਸ਼ਤ ਦੇ ਨੇੜੇ ਰੱਖ।" ਪਰ ਸਮੁੱਚੇ ਸ਼ਬਦ ਦੇ ਆਸ਼ੇ ਤੇ ਗੁਰਮਤਿ ਸਿਧਾਂਤ ਦੇ ਇਹ ਅਰਥ ਠੀਕ ਨਹੀਂ ਤੇ ਨਾ ਹੀ ਭਿਸਤੁ ਸ਼ਬਦ ਦੀ **ਵਿਆਕਰਣਿਕ ਬਣਤਰ** ਅਨੁਸਾਰ ਇਹ ਅਰਥ ਠੀਕ ਹਨ। ਠੀਕ ਅਰਥ ਤਾਂ ਹੀ ਹੋਣਗੇ ਜੇ ਪਾਠ ਕਰਨ ਲਗਿਆਂ ਭਿਸਤੁ ਸ਼ਬਦ ਤੇ ਬਿਸ੍ਰਾਮ ਦਿੱਤਾ ਜਾਏ। ਗੁਰਬਾਣੀ ਵਿਆਕਰਣ

ਅਨੁਸਾਰ ਜੇ 'ਨਜੀਕਿ' ਸ਼ਬਦ ਤੇ ਬਿਸ੍ਰਾਮ ਬਣਦਾ ਹੁੰਦਾ ਤਾਂ ਇਸ ਤੋਂ ਪਹਿਲਾਂ ਆਏ ਸ਼ਬਦ ਭਿਸਤੁ ਦੀ ਔਂਕੜ ਕੱਟੀ ਜਾਣੀ ਸੀ। ਭਿਸਤੁ ਦੇ 'ਤ' ਨੂੰ ਲੱਗੀ ਔਂਕੜ ਇਹ ਨਿਰਣਾ ਕਰ ਰਹੀ ਹੈ ਕਿ ਇਸ ਸ਼ਬਦ ਦਾ 'ਨਜੀਕਿ' ਸਬੰਧਕ ਨਾਲ ਕੋਈ ਸੰਬੰਧ ਨਹੀਂ।

## ਸ਼ੁੱਧ ਬਿਸ੍ਰਾਮ ਦੀਆਂ ਕੁਝ ਹੋਰ ਵੰਨਗੀਆਂ

| | |
|---|---|
| 1. ਹਰਿ ਚਰਣ ਕਵਲ ਮਕਰੰਦ, ਲੋਭਿਤ ਮਨੋ, ਅਨਦਿਨੋੁ ਮੋਹਿ ਆਹੀ ਪਿਆਸਾ॥ (ਪੰਨਾ ੧੩) | (ਸ਼ੁਧ ਬਿਸ੍ਰਾਮ 'ਮਨੋ' ਦੇ ਬਾਅਦ ਹੈ. 'ਲੋਭਿਤ' ਤੇ ਨਹੀਂ) |
| 2. ਸੁਚਿ ਹੋਵੈ ਤਾ, ਸਚੁ ਪਾਈਐ॥ (ਪੰਨਾ ੪੭੨) | (ਸ਼ੁੱਧ ਬਿਸ੍ਰਾਮ 'ਤਾ' ਤੋਂ ਬਾਅਦ ਹੈ 'ਹੋਵੈ' ਤੋਂ ਬਾਅਦ ਨਹੀਂ) |
| 3. ਕੀਟਾ ਅੰਦਰਿ ਕੀਟੁ, ਕਰਿ ਦੋਸੀ, ਦੋਸੁ ਧਰੈ॥ (ਜਪੁ ਜੀ ਸਾਹਿਬ) | (ਸ਼ੁੱਧ ਬਿਸ੍ਰਾਮ 'ਕੀਟੁ' ਤੋਂ ਬਾਅਦ ਹੈ 'ਕਰਿ' ਤੋਂ ਬਾਅਦ ਨਹੀਂ) |
| 4. ਗੁਰਾ, ਇਕ ਦੇਹਿ ਬੁਝਾਈ॥ (ਜਪੁ ਜੀ ਸਾਹਿਬ) | (ਸ਼ੁੱਧ ਬਿਸ੍ਰਾਮ 'ਗੁਰਾ' ਤੋਂ ਬਾਅਦ ਹੈ 'ਇਕ' ਤੋਂ ਬਾਅਦ ਨਹੀਂ) |
| 5. ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ॥ (ਜਪੁ ਜੀ ਸਾਹਿਬ) | (ਸ਼ੁੱਧ ਬਿਸ੍ਰਾਮ 'ਬਰਮਾ' ਤੇ ਹੈ ਬਰਮਾ ਗੁਰੁ ਤੇ ਨਹੀਂ) |
| 6. ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ॥ (ਜਪੁ ਜੀ ਸਾਹਿਬ) | (ਸ਼ੁੱਧ ਬਿਸ੍ਰਾਮ, 'ਭੂਮੀ' ਤੇ ਅਤੇ ਮੇਰ ਕੇਤੇ ਤੇ ਹੈ। ਕੇਤੇ ਕੇਤੇ ਇੱਕਠਾ ਨਹੀਂ ਪੜ੍ਹਨਾ) |
| 7. ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ, ਪਰ ਦੇਤ ਨ ਹਾਰੈ॥ (ਤ੍ਵ ਪ੍ਰਸਾਦਿ ਸਵੱਯੈ) | (ਸ਼ੁੱਧ ਬਿਸ੍ਰਾਮ ਦਇਆ ਨਿਧਿ ਤੋਂ ਬਾਅਦ ਹੈ, ਦੋਖਨ ਤੋਂ ਬਾਅਦ ਨਹੀਂ) |
| 8. ਸਾਧ ਸਮੂਹ ਪ੍ਰਸੰਨ ਫਿਰੈਂ ਜਗ, ਸਤ੍ਰ ਸਭੈ ਅਵਲੋਕ ਚਪੈਂਗੇ॥ (ਤਵ ਪ੍ਰਸਾਦਿ ਸਵੱਯੈ) | (ਸ਼ੁੱਧ ਬਿਸ੍ਰਾਮ 'ਜਗ' ਤੋਂ ਬਾਅਦ ਹੈ, 'ਫਿਰੈ' ਤੋਂ ਬਾਅਦ ਨਹੀਂ) |

ਉਪਰੋਕਤ 1 ਨੰਬਰ ਤੁਕ ਵਿਚ 'ਲੋਭਿਤ ਮਨੋ' ਦਾ ਅਰਥ ਹੈ ਮੇਰਾ ਮਨ ਮੋਹਿਆ ਗਿਆ ਹੈ।

ਤੁਕ 2 ਵਿਚ 'ਸੁਚਿ ਹੋਵੈ ਤਾ,' ਦਾ ਅਰਥ ਹੈ, ਤਾਂ ਸੁਚ ਹੋਵੇਗੀ (ਜੇ ਸੱਚ ਰੂਪ ਅਕਾਲ ਪੁਰਖ ਨੂੰ ਪ੍ਰਾਪਤ ਕੀਤਾ ਜਾਏ)

ਤੁਕ 3 ਵਿਚ '**ਕੀਟਾ ਅੰਦਰਿ ਕੀਟੁ**', ਦਾ ਅਰਥ ਹੈ, ਉਹ ਮਨੁੱਖ ਕੀੜਿਆਂ ਵਿਚੋਂ ਕੀੜਾ ਹੈ, (ਜੋ ਨਾਮ ਨਹੀਂ ਜਪਦਾ)।

'**ਕੋਰਿ ਦੋਸੀ, ਦੋਸ ਧਰੈ**', ਦਾ ਅਰਥ ਹੈ ਪ੍ਰਮਾਤਮਾ ਉਸ ਨੂੰ ਦੋਸ਼ੀ ਠਹਿਰਾ ਕੇ, ਨਾਮ ਨਾ ਜਪਣ ਦਾ ਦੋਸ਼ ਉਸ ਦੇ ਸਿਰ ਲਾਉਂਦਾ ਹੈ।

ਤੁਕ 4 ਵਿਚ 'ਗੁਰਾ' ਦਾ ਅਰਥ ਹੈ, ਹੇ ਗੁਰੂ ਜੀ।

ਤੁਕ ਨੰਬਰ 5 ਦਾ ਅਰਥ ਹੈ, ਸਾਡੇ ਲਈ ਗੁਰੂ ਹੀ ਸ਼ਿਵਜੀ ਹੈ, ਗੁਰੂ ਹੀ ਗੋਰਖ ਤੇ ਬ੍ਰਹਮਾ ਹੈ, ਗੁਰੂ ਹੀ ਪਾਰਬਤੀ ਮਾਈ ਹੈ, ਭਾਵ ਅਸੀਂ ਇਹਨਾ ਦੇਵੀ ਦੇਵਤਿਆਂ ਨੂੰ ਨਹੀਂ ਮੰਨਣਾ, ਸਾਡੇ ਲਈ ਸਭ ਕੁਝ ਗੁਰੂ ਹੀ ਹੈ।

ਤੁਕ 6 ਵਿਚ 'ਮੇਰ ਕੇਤੇ' ਦਾ ਅਰਥ ਹੈ, ਕਿੰਨੇ ਮੇਰੂ ਹੀ ਪਹਾੜ ਹਨ।

ਤੁਕ 7 ਵਿਚ 'ਦੋਖਨ ਦੇਖਤ ਹੈ' ਦਾ ਅਰਥ ਹੈ, ਉਹ ਪ੍ਰਮਾਤਮਾ ਦੋਖੀਆਂ ਨੂੰ (ਜੋ ਨਾਮ ਨਹੀਂ ਜਪਦੇ) ਵੇਖਦਾ ਹੈ (ਪਰ ਫਿਰ ਵੀ ਦਾਤਾਂ ਦੇਈ ਜਾਂਦਾ ਹੈ)

## 3. ਸ਼ੁੱਧ ਉਚਾਰਨ ਸਮੇਂ ਬਿੰਦੀ, ਅੱਧਕ, ਪੈਰ ਵਿਚ ਹ, ਆਦਿ ਦਾ ਉਚਾਰਨ ਲੋੜ ਅਨੁਸਾਰ ਕਿਉਂ ਕਰਨਾ ਜ਼ਰੂਰੀ ਹੈ?

ਗੁਰਬਾਣੀ ਨਿਰੰਕਾਰ ਦਾ ਸਰੂਪ ਹੈ। ਉਸ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਸੰਦੇਸ਼ ਹੈ। ਗੁਰੂ ਸਾਹਿਬਾਨ ਨੇ ਜਗਤ ਜਲੰਦੇ ਨੂੰ ਸ਼ਾਂਤੀ ਦੇਣ, ਭੁੱਲੜ ਤੇ ਅਗਿਆਨੀ ਲੋਕਾਂ ਨੂੰ ਸਿੱਧੇ ਮਾਰਗ ਪਾਉਣ ਲਈ ਗੁਰਬਾਣੀ ਉਚਾਰਨ ਕੀਤੀ ਹੈ। ਹਰ ਇਕ ਗੁਰਸਿੱਖ ਦਾ ਫਰਜ਼ ਹੈ ਕਿ ਉਹ ਆਪਣੇ ਦੇਸ਼ ਤੇ ਦੁਨੀਆਂ ਦੇ ਦੂਜੇ ਪ੍ਰਦੇਸ਼ਾਂ ਅੰਦਰ ਗੁਰਬਾਣੀ ਦਾ ਚੰਗੀ ਤਰ੍ਹਾਂ ਪ੍ਰਚਾਰ ਕਰਨ ਵਾਸਤੇ ਪੂਰੀ ਤਰ੍ਹਾਂ ਦਿਲ ਲਗਾ ਕੇ ਕੋਸ਼ਿਸ਼ ਕਰੇ, ਤਾਂ ਕਿ ਆਤਮਕ ਤੇ ਸਰੀਰਕ ਸੁਖ ਦੇਣ ਵਾਲੀ ਰੱਬੀ ਬਾਣੀ ਤੋਂ ਦੂਸਰੇ ਲੋਕ ਭੀ ਲਾਭ ਪ੍ਰਾਪਤ ਕਰ ਸਕਣ। ਇਸ ਲਈ ਜ਼ਰੂਰੀ ਹੈ ਕਿ ਇਸ ਗੱਲ ਦਾ ਧਿਆਨ ਰੱਖ ਕੇ ਖੋਜ ਕੀਤੀ ਜਾਵੇ ਕਿ ਜਿਸ ਸੁਚੱਜੇ ਢੰਗ ਨਾਲ ਅਜਿਹੀ ਸੁੰਦਰ ਤੇ ਮਨ ਨੂੰ ਮੋਹਣ ਵਾਲੀ ਬਾਣੀ ਲਿਖੀ ਗਈ ਹੈ, ਉਹ ਅਸੂਲ ਤੇ ਨਿਯਮ ਗੁਰਬਾਣੀ ਵਿਚੋਂ ਖੋਜੇ ਜਾਣ ਤੇ ਉਸੇ ਅਨੁਸਾਰ ਸ਼ਬਦਾਂ ਦਾ ਸ਼ੁੱਧ ਉਚਾਰਨ ਤੇ ਅਰਥ ਆਦਿ ਕੀਤੇ ਜਾਣ। ਜੇ ਅਸੀਂ ਗੁਰਬਾਣੀ ਵਿਆਕਰਣ ਦੇ ਨਿਯਮਾਂ ਦੀ ਜਾਣਕਾਰੀ ਪ੍ਰਾਪਤ ਕਰ ਲਈਏ ਤਾਂ ਉਚਾਰਨ ਵਿਚ ਕਠਿਨਾਈ ਨਹੀਂ ਆ ਸਕਦੀ। ਵਿਆਕਰਣ ਕੀ ਹੁੰਦੀ ਹੈ? ਇਸਦਾ ਅਰਥ ਹੈ, ਸ਼ਬਦਾਂ ਦੇ ਸ਼ੁੱਧ ਸਰੂਪ ਲਿਖਣ ਤੇ ਉਨ੍ਹਾਂ ਦੇ ਸਹੀ ਅਰਥ ਕਰਨ ਦੇ ਨਿਯਮ; ਸ਼ਬਦ ਕਿਸ ਤਰ੍ਹਾਂ ਸ਼ੁੱਧ ਲਿਖੇ ਜਾਂਦੇ ਹਨ ਤੇ ਉਨ੍ਹਾਂ ਦਾ ਸਹੀ ਉਚਾਰਨ ਕਿਸ ਤਰ੍ਹਾਂ ਕੀਤਾ ਜਾਣਾ ਚਾਹੀਦਾ ਹੈ। ਗੁਰਬਾਣੀ, ਮੰਤ੍ਰਾਂ, ਜੰਤ੍ਰਾਂ, ਤੰਤ੍ਰਾਂ ਵਾਂਗ ਪੜ੍ਹ ਕੇ ਵਰਤੋਂ ਕਰਨ ਲਈ ਨਹੀਂ, ਸਗੋਂ

ਉਸ ਵਿਚ ਦੱਸੀ ਗਈ ਗੁਰਮਤਿ ਉਪਰ ਸੋਚ ਸਮਝ ਕੇ ਅਮਲ ਕਰਨ ਲਈ ਹੈ। ਸਹੀ ਅਰਥ ਤਦ ਹੀ ਹੋ ਸਕਦੇ ਹਨ ਜੇ ਗੁਰਬਾਣੀ ਦਾ ਉਚਾਰਨ ਸ਼ੁੱਧ ਹੋਵੇ।

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦਾਂ ਨੂੰ ਇਕ ਥਾਂ ਤੇ ਬਿੰਦੀ ਸਹਿਤ ਤੇ ਦੂਜੀ ਥਾਂ ਉਹਨਾਂ ਹੀ ਸ਼ਬਦਾਂ ਨੂੰ ਬਿਨਾਂ ਬਿੰਦੀ ਲਗਾਏ ਲਿਖਿਆ ਹੋਇਆ ਹੈ। ਇਸੇ ਤਰ੍ਹਾਂ ਸ਼ਬਦਾਂ ਦੇ ਪੈਰ ਵਿਚ 'ਹ' ਇਕ ਥਾਂ ਤੇ ਸ਼ਬਦਾਂ ਨਾਲ ਲਗਾਇਆ ਗਿਆ ਹੈ ਪਰ ਦੂਸਰੀ ਥਾਂ ਤੇ ਨਹੀਂ। ਇਵੇਂ ਹੀ ਟਿੱਪੀ ਬਾਰੇ ਕੀਤਾ ਗਿਆ ਹੈ। ਗੁਰੂ ਸਾਹਿਬ ਜੀ ਨੇ ਐਸੀ ਅਗਵਾਈ, ਸ਼ਬਦਾਂ ਦੇ ਸ਼ੁੱਧ ਉਚਾਰਨ ਵਿਚ ਕਰ ਦਿੱਤੀ ਹੈ ਕਿ ਸ਼ਬਦਾਂ ਨੂੰ ਸ਼ੁੱਧ-ਉਚਾਰਨ ਸਮੇਂ, ਬਿੰਦੀ, ਟਿੱਪੀ, ਅਧਕ ਤੇ ਪੈਰ ਵਿਚ 'ਹ' ਲੋੜ ਅਨੁਸਾਰ ਲਗਾ ਲਿਆ ਜਾਵੇ। ਐਸਾ ਇਸ ਲਈ ਕੀਤਾ ਗਿਆ ਹੈ ਕਿ ਅਸੀਂ ਗੁਰਬਾਣੀ ਨੂੰ ਸੋਚ ਸਮਝ ਕੇ, ਸੂਝ ਬੂਝ ਨਾਲ ਅਕਲ ਸਹਿਤ ਪੜ੍ਹੀਏ, ਤੇ ਧਿਆਨ ਨਾਲ ਪੜ੍ਹ ਕੇ ਅਰਥਾਂ ਦੀ ਸੋਝੀ ਕਰ ਸਕੀਏ। ਅਗਲੇ ਪੰਨਿਆਂ ਵਿਚ ਬਿੰਦੀ, ਅਧਕ, ਟਿੱਪੀ, ਪੈਰ ਵਿਚ 'ਹ' ਲਗਾਉਣ ਸੰਬੰਧੀ ਨਿਯਮ ਦਿਤੇ ਗਏ ਹਨ। ਪਾਠਕ ਉਹਨਾਂ ਦੀ ਵਰਤੋਂ ਸਮੇਂ ਦੇਖਣਗੇ ਕਿ ਜੇ ਇਹਨਾਂ ਦਾ ਪ੍ਰਯੋਗ ਨਿਯਮ ਅਨੁਸਾਰ ਠੀਕ ਥਾਂ ਸਿਰ ਨਾ ਕੀਤਾ ਜਾਏ, ਤਾਂ ਜਿਥੇ ਉਚਾਰਨ ਗ਼ਲਤ ਹੁੰਦਾ ਹੈ ਉਥੇ ਅਰਥਾਂ ਦਾ ਵੀ ਅਨਰਥ ਹੋ ਜਾਂਦਾ ਹੈ।

ਕੁਝ ਭੋਲੇ ਭਾਲੇ ਸ਼ਰਧਾਲੂ ਸੱਜਣ ਗੁਰਬਾਣੀ ਦਾ ਸ਼ੁੱਧ ਉਚਾਰਨ ਇਸ ਲਈ ਨਹੀਂ ਕਰਦੇ ਕਿ ਕਿਤੇ ਆਪਣੇ ਕੋਲੋਂ ਕੋਈ ਬਿੰਦੀ, ਅਧਕ, ਟਿੱਪੀ ਆਦਿ ਲਾਇਆਂ ਪਾਠ ਅਸ਼ੁੱਧ ਨਾ ਹੋ ਜਾਵੇ ਅਤੇ ਉਹ ਕੋਈ ਅਵੱਗਿਆ ਨਾ ਕਰ ਬਹਿਣ। ਅਜਿਹੇ ਪ੍ਰੇਮੀ ਆਪਣੇ ਤੌਰ ਉੱਤੇ ਇਸ ਮਸਲੇ ਨੂੰ ਘੋਖਣੋਂ ਤੇ ਹੱਲ ਕਰਨੋਂ ਅਸਮਰਥ ਹੁੰਦੇ ਹਨ ਅਤੇ ਪਿਆਰ, ਵਿਚਾਰ ਤੇ ਜੁਗਤੀ ਨਾਲ ਸਮਝਾਇਆਂ ਸਮਝ ਜਾਂਦੇ ਹਨ। ਪਰੰਤੂ ਮੁਸ਼ਕਲ ਉਥੇ ਆਉਂਦੀ ਹੈ ਜਿਥੇ ਕਿਸੇ ਗੁਰਬਾਣੀ ਵਿਆਕਰਣ ਤੋਂ ਅਣਜਾਣ ਹੱਠੀ, 'ਸੰਪਰਦਾਈ' ਪਾਠੀ ਅਥਵਾ ਅਣਪੜ੍ਹ ਗਰੰਥੀ ਸਿੰਘ ਨਾਲ ਵਾਹ ਪੈ ਜਾਵੇ। ਉਹ ਪਾਠ ਨੂੰ ਜਿਵੇਂ ਲਿਖਿਆ ਹੈ, ਤਿਵੇਂ ਹੀ ਉਚਾਰਨ ਕਰਨ ਲਈ ਹੱਠ ਕਰਦਾ ਹੈ ਤੇ ਵਿਆਕਰਣਿਕ ਨਿਯਮਾਂ ਨੂੰ ਸਮਝ ਕੇ ਸ਼ੁੱਧ ਉਚਾਰਨ ਕਰਨ ਲਈ ਤਿਆਰ ਨਹੀਂ ਹੁੰਦਾ ਭਾਵੇਂ ਹਜ਼ਾਰ ਯਤਨ ਕਰੋ ਤੇ ਪਿਆਰ ਤੇ ਵੀਚਾਰ ਨਾਲ ਪ੍ਰੇਰਨਾ ਕਰੋ। ਅਜਿਹੇ ਸੱਜਣ ਉਪਰੋਕਤ ਵੀਚਾਰ ਤੇ ਨਿਯਮਾਂ ਤੋਂ ਅਣਜਾਣ ਹੋਣ ਕਾਰਨ, ਇਸ ਹੱਠ ਦੇ ਧਾਰਨੀ ਹਨ ਕਿ ਸ਼ਬਦਾਂ ਦੇ ਸਰੂਪ ਨੂੰ ਉਸੇ ਤਰ੍ਹਾਂ ਉਚਾਰਨਾ ਚਾਹੀਦਾ ਹੈ ਜਿਵੇਂ ਉਹ ਗੁਰਬਾਣੀ ਵਿਚ ਵਰਤੇ ਗਏ ਹਨ। ਜਿਥੇ ਬਿੰਦੀ ਨਹੀਂ ਲੱਗੀ, ਉਥੇ ਲੋੜ ਪੈਣ ਤੇ ਵੀ ਨਹੀਂ ਲਾਉਣੀ, ਜਿਥੇ ਟਿੱਪੀ ਨਹੀਂ ਲੱਗੀ ਪਰ ਸ਼ੁੱਧ ਉਚਾਰਨ ਟਿਪੀ ਲਾ ਕੇ ਹੀ ਬਣਦਾ ਹੈ ਉਥੇ ਟਿਪੀ ਨਹੀਂ ਲਾਉਣੀ। ਉਹ ਕਹਿੰਦੇ ਹਨ ਕਿ ਜਿਵੇਂ ਗੁਰਬਾਣੀ ਦੀ ਲਿਖਾਈ ਹੈ ਉਹਨਾਂ ਸ਼ਬਦਾਂ ਨੂੰ ਉਸੇ ਅਨੁਸਾਰ ਪੜ੍ਹਿਆ ਜਾਵੇ। ਅਜਿਹੇ ਸੱਜਣਾਂ ਦੇ ਇਸ ਵੀਚਾਰ ਵਿਚ ਕੋਈ ਦਲੀਲ

ਜਾਂ ਠੀਕ ਸੇਧ ਨਹੀਂ। ਇਹ ਪਾਠਕ ਅਗਲੇ ਪੰਨਿਆਂ ਵਿਚ ਦਿੱਤੀਆਂ ਉਦਾਹਰਣਾਂ ਤੋਂ ਭਲੀ ਭਾਂਤ ਸਮਝ ਜਾਣਗੇ। **ਇਥੇ ਅਸੀਂ ਅਜਿਹੇ ਸੱਜਣਾਂ ਪਾਸੋਂ ਹੇਠ ਲਿਖੀਆਂ ਪੁੱਛਾਂ ਪੁੱਛਦੇ ਹਾਂ ਕਿ ਜੇ ਤੁਸੀਂ ਕਹਿੰਦੇ ਹੋ ਕਿ ਉਚਾਰਨ ਸ਼ਬਦ ਦੇ ਸਰੂਪਾਂ ਦੇ ਵਰਤੇ ਗਏ ਅਨੁਸਾਰ ਹੀ ਕੀਤਾ ਜਾਵੇ ਤਾਂ ਤੁਸੀਂ ਆਪ ਵੀ ਇਸ ਗੱਲ ਨੂੰ ਦ੍ਰਿੜਤਾ ਨਾਲ ਨਹੀਂ ਨਿਭਾ ਰਹੇ। ਜਿਵੇਂ :**

1. ਗੁਰੂ ਗਰੰਥ ਸਾਹਿਬ ਦੇ ਅਰੰਭ ਵਿਚ '੧ੴ' ਲਿਖਿਆ ਹੋਇਆ ਹੈ। ਉਪਰੋਕਤ ਸੱਜਣ ਇਸ ਦਾ ਉਚਾਰਨ ਇਕ ਓਅੰਕਾਰ ਕਰਦੇ ਹਨ, ਜੋ ਸ਼ੁੱਧ ਹੈ। ਪਰ ਲਿਖੇ ਹੋਏ ' ' ਦਾ ਉਚਾਰਨ ਉਹਨਾਂ ਓਅੰਕਾਰ ਕਿਉਂ ਕੀਤਾ ਜਦੋਂ ਕਿ ਉਹਨਾਂ ਦੇ ਵਿਚਾਰ ਮੁਤਾਬਕ ਜਿਵੇਂ ਲਿਖਿਆ ਹੈ ਉਸੇ ਤਰ੍ਹਾਂ ਪੜ੍ਹਨਾ ਹੈ?

2. ਗੁਰਬਾਣੀ ਵਿਚ ਸਲੋਕ ਮਹਲਾ ੧, ਮਹਲਾ ੩, ਮਹਲਾ ੪ ਆਦਿ ਸਿਰਲੇਖ ਹਨ। ਇਹਨਾਂ ਦਾ ਉਚਾਰਨ ਉਪਰੋਕਤ ਸੱਜਣ ਮਹਲਾ ਪਹਿਲਾ, ਮਹਲਾ ਤੀਜਾ, ਮਹਲਾ ਚੌਥਾ ਕਰਦੇ ਹਨ। ਜੋ ਸ਼ੁੱਧ ਹੈ, ਗੁਰਬਾਣੀ ਵਿਚ ਲਿਖੇ ੧, ੨, ੩, ੪ ਆਦਿ ਦਾ ਉਚਾਰਨ ਉਹਨਾਂ ਲਿਖਾਈ ਮੁਤਾਬਿਕ ਇਕ, ਦੋ, ਤਿੰਨ, ਚਾਰ ਦੀ ਬਜਾਏ ਪਹਿਲਾ, ਦੂਜਾ, ਤੀਜਾ, ਚੌਥਾ ਕਿਵੇਂ ਕਰ ਲਿਆ ਜਦੋਂ ਕਿ ਐਸਾ ਲਿਖਿਆ ਹੋਇਆ ਨਹੀਂ, ਤੇ ੧ੴ ਵਿਚਲੇ '੧' ਦਾ ਉਚਾਰਨ ਉਹ ਇਕ ਹੀ ਕਰਦੇ ਹਨ 'ਪਹਿਲਾ ਨਹੀਂ' ਇਹ ਕਿਉਂ?

3. ਗੁਰੂ ਗਰੰਥ ਸਾਹਿਬ ਵਿਚ 'ਅਧਕ' ਦੀ ਵਰਤੋਂ ਕਿਧਰੇ ਵੀ ਨਹੀਂ ਕੀਤੀ ਗਈ। ਪਰ ਉਪਰੋਕਤ ਸੱਜਣ ਬੇਅੰਤ ਸ਼ਬਦਾਂ ਉਪਰ ਆਪਣੇ ਕੋਲੋਂ ਅਧਕ ਉਚਾਰ ਕੇ ਸ਼ੁੱਧ ਉਚਾਰਨ ਕਰਦੇ ਹਨ ਜੋ ਕਿ ਉਹਨਾਂ ਦੇ ਆਪਣੇ ਨਿਯਮ ਅਨੁਸਾਰ ਵਿਰੋਧੀ ਗੱਲ ਹੈ। ਜੇ ਅਧਕ ਲਿਖੀ ਨਹੀਂ ਗਈ ਤਾਂ ਉਹ ਆਪਣੇ ਵੀਚਾਰਾਂ ਅਨੁਸਾਰ ਉਚਾਰਨ ਦਾ ਹੱਕ ਨਹੀਂ ਰਖਦੇ। ਜਿਵੇਂ ਸ਼ਬਦ 'ਮੁਸਲਾ' ਲਿਖਿਆ ਹੈ ਪਰ ਉਹ ਇਸ ਦਾ ਸ਼ੁੱਧ ਉਚਾਰਨ 'ਮੁਸੱਲਾ' ਅਧਕ ਲਾ ਕੇ ਕਰਨਗੇ। ਸ਼ਬਦ 'ਲਖ' ਲਿਖਿਆ ਹੈ ਪਰ ਉਹ ਸ਼ੁੱਧ ਉਚਾਰਨ ਅਧਕ ਲਾ ਕੇ ਲੱਖ ਕਰਨਗੇ। 'ਗਲੀ' ਸ਼ਬਦ ਜਿਸ ਦਾ ਅਰਥ 'ਗੱਲਾਂ' ਹੈ ਉਹ ਅੱਧਕ ਲਗਾ ਕੇ ਕਰਨਗੇ। ਸੱਚ ਤਾਂ ਇਹ ਹੈ ਕਿ ਅਧਕ ਲਗਾਏ ਬਿਨਾਂ ਪਾਠ ਕਰਨਾ ਔਖਾ ਤੇ ਨਿਰਾਰਥਕ ਹੋ ਜਾਵੇਗਾ।

4. ਗੁਰਬਾਣੀ ਵਿਚ ਕੁਝ ਅੱਖਰ ਕੇਵਲ ਮੁਕਤਾ ਸਰੂਪ ਵਿੱਚ ਵੀ ਵਰਤੇ ਗਏ ਹਨ। ਜਿਵੇਂ:

(1) **ਸਦਾ ਅਨੰਦੁ 'ਨ' ਹੋਵੀ ਸੋਗ॥** (੮੯੩)

(2) **ਅਖੀ 'ਤ' ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥** (੬੬੨)

ਉਪਰੋਕਤ ਤੁਕ ਨੰਬਰ (1) ਵਿਚ 'ਨ' ਅੱਖਰ ਕੇਵਲ ਮੁਕਤਾ ਹੀ ਵਰਤਿਆ ਹੈ, ਇਸ ਨੂੰ ਕੰਨਾ ਲੱਗਾ ਨਹੀਂ। ਪਰ ਉਪਰੋਕਤ ਸੱਜਣ ਇਸ ਦਾ ਸ਼ੁੱਧ ਉਚਾਰਨ

ਆਪਣੇ ਕੋਲੋਂ ਕੰਨਾ ਲਗਾ ਕੇ 'ਨਾ' ਕਰਨਗੇ। ਦੂਜੇ ਨੰਬਰ (2) ਵਿਚ ਕੇਵਲ ਅੱਖਰ 'ਤ' ਮੁਕਤਾ ਹੈ। ਇਸ ਨੂੰ ਕੰਨਾ ਲੱਗਿਆ ਨਹੀਂ। ਪਰ ਇਸ ਦਾ ਉਚਾਰਨ ਉਹ ਆਪਣੇ ਕੋਲੋਂ ਕੰਨਾ ਲਗਾ ਕੇ 'ਤਾਂ' ਕਰਨਗੇ। ਜੇ ਗੁਰੂ ਸਾਹਿਬ ਨੇ 'ਨ' ਤੇ 'ਤ' ਅੱਖਰਾਂ ਨਾਲ ਕੰਨਾਂ ਨਹੀਂ ਲਗਾਇਆ ਤਾਂ ਅਜਿਹੇ ਸੱਜਣ ਲਿਖੇ ਅਨੁਸਾਰ ਨੰਨਾ, ਤੇ ਤੱਤਾ ਉਚਾਰਨ ਕਰਨ ਦੀ ਬਜਾਏ ਆਪਣੇ ਕੋਲੋਂ ਕੰਨਾ ਲਗਾ ਕੇ. ਨਾ ਤੇ ਤਾਂ ਉਚਾਰਨ ਕਿਉਂ ਕਰਦੇ ਹਨ। ਹੈਰਾਨੀ ਹੁੰਦੀ ਹੈ ਕਿ ਅਜੇਹੇ ਸੱਜਣ ਕੰਨਾ ਆਪਣੇ ਕੋਲੋਂ ਲਗਾਉਣ ਦੀ ਖੁੱਲ੍ਹ ਤਾਂ ਲੈ ਲੈਂਦੇ ਹਨ, ਪਰ ਬਿੰਦੀ ਨਿਯਮ ਅਨੁਸਾਰ ਲਗਾ ਕੇ ਸ਼ੁੱਧ ਪਾਠ ਕਰਨ ਤੋਂ ਡਰਦੇ ਹਨ।

(5) ਗੁਰਬਾਣੀ ਅੰਦਰ ਕੁਝ ਥਾਵਾਂ ਤੇ ਮ : ੩, ਮ : ੫ ਲਿਖਿਆ ਹੋਇਆ ਹੈ। ਮ : ਸੰਖੇਪ ਸਰੂਪ ਹੈ, ਮਹਲਾ ਦਾ। ਅਜਿਹੀ ਥਾਈਂ ਉਹਨਾਂ ਦਾ ਮਹਲਾ ਤੀਜਾ, ਮਹਲਾ ਚੌਥਾ, ਮਹਲਾ ਪੰਜਵਾਂ ਪੜ੍ਹਿਆ ਜਾਣਾ ਸ਼ੁੱਧ ਉਚਾਰਨ ਹੈ। ਪਰ ਜੋ ਕਹਿੰਦੇ ਹਨ ਜਿਵੇਂ ਲਿਖਿਆ ਹੈ ਉਸੇ ਤਰ੍ਹਾਂ ਪੜ੍ਹਨਾ ਹੈ ਤਾਂ ਕੀ ਉਹ ਇਹਨਾਂ ਦਾ ਉਚਾਰਨ 'ਮ' ਦੋ ਬਿੰਦੀਆਂ ਤਿੰਨ, 'ਮ' ਦੋ ਬਿੰਦੀਆਂ ਚਾਰ ਆਦਿ ਉਚਾਰਨ ਕਰਨਗੇ?

(6) ਜੋ ਸੱਜਣ ਕਹਿੰਦੇ ਹਨ ਕਿ ਗੁਰਬਾਣੀ ਅੰਦਰ ਲਿਖਿਆ ਹੋਇਆ ਸ਼ਬਦ ਉਸੀ ਤਰ੍ਹਾਂ ਪੜ੍ਹਿਆ ਜਾਣਾ ਚਾਹੀਦਾ ਹੈ, ਜਿਸ ਤਰ੍ਹਾਂ ਉਸ ਨੂੰ ਵਰਤਿਆ ਗਿਆ ਹੈ, ਉਹਨਾਂ ਪ੍ਰਤੀ ਬੇਨਤੀ ਹੈ ਕਿ ਹੇਠ ਲਿਖੇ ਸ਼ਬਦਾਂ ਦਾ ਉਚਾਰਨ ਉਹ ਕਿਵੇਂ ਕਰਨਗੇ?

ਦ੍ਰਿੜੰਤਣ :, ਲਿਖਣ :, ਸੰਪੂਰਣ :, ਰੰਗਣ :,

ਉਹਨਾਂ ਦੇ ਹਿਸਾਬ ਨਾਲ ਤਾਂ ਉਚਾਰਨ ਦ੍ਰਿੜੰਤਣ ਦੋ ਬਿੰਦੀਆਂ, ਲਿਖਣ ਦੋ ਬਿੰਦੀਆਂ, ਸੰਪੂਰਣ ਦੋ ਬਿੰਦੀਆਂ, ਰੰਗਣ ਦੋ ਬਿੰਦੀਆਂ ਬਣਦਾ ਹੈ। ਪਰ ਸੰਸਕ੍ਰਿਤ ਦੀ ਵਰਨਮਾਲਾ ਵਿਚ ਆਈਆਂ ਇਹਨਾਂ ਵਿਸਰਗਾਂ (:) ਦਾ ਉਚਾਰਨ ਅੱਧਾ 'ਹ' ਵਾਂਗੂੰ ਹੈ ਤੇ ਪਾਠ ਕਰਨ ਸਮੇਂ ਉਪਰੋਕਤ ਸੱਜਣ ਵੀ ਦ੍ਰਿੜੰਤਣਹਿ, ਲਿਖਣਹਿ, ਸੰਪੂਰਣਹਿ, ਰੰਗਣਹਿ ਹੀ ਪਾਠ ਕਰਦੇ ਹਨ, ਦੋ ਬਿੰਦੀਆਂ ਪਾਠ ਨਹੀਂ ਕਰਦੇ। ਜੇ ਅਸੀਂ (:) ਵਿਸਰਗਾਂ ਦਾ ਪਾਠ ਸੰਸਕ੍ਰਿਤ ਦੀ ਸਾਹਿਤਕਾਰੀ ਅਨੁਸਾਰ ਸ਼ੁੱਧ ਕਰ ਲੈਂਦੇ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਆਂ ਗਈਆਂ ਬਾਕੀ ਬੋਲੀਆਂ ਦਾ ਉਚਾਰਨ ਉਹਨਾਂ ਦੀ ਸਾਹਿਤਕਾਰੀ ਮੁਜਬ ਕਿਉਂ ਨਹੀਂ ਕਰਦੇ? ਜਿਵੇਂ ਸੇਖ਼ ਨੂੰ ਸ਼ੇਖ਼, ਖ਼ੁਸੀ ਨੂੰ ਖ਼ੁਸ਼ੀ, ਸ਼ੁੱਧ ਉਚਾਰਨ ਬਣਦਾ ਹੈ ਪਰ ਅਸੀਂ ਪੈਰ ਵਿਚ ਬਿੰਦੀ ਲਗਾ ਕੇ ਉਚਾਰਨ ਕਰਨ ਤੋਂ ਡਰਦੇ ਹਾਂ। ਇਸੇ ਤਰ੍ਹਾਂ ਜਨ, ਪੇਸ, ਗੋਸ, ਮਸਹੂਰ ਆਦਿ ਫ਼ਾਰਸੀ ਸ਼ਬਦਾਂ ਦਾ ਸ਼ੁੱਧ ਉਚਾਰਨ ਜ਼ਨ, ਪੇਸ਼, ਗੋਸ਼ ਅਤੇ ਮਸ਼ਹੂਰ, ਪੈਰ ਵਿਚ ਬਿੰਦੀ ਲਗਾ ਕੇ ਸ਼ੁੱਧ ਹੋਵੇਗਾ। (ਹੋਰ ਵਿਸਥਾਰ ਲਈ ਪਾਠਕ-ਜਨ, ਦੂਸਰੀਆਂ ਬੋਲੀਆਂ ਦਾ ਉਚਾਰਨ ਲੇਖ ਪੜ੍ਹਨ)

(7) ਜੋ ਸੱਜਣ ਇਹ ਕਹਿੰਦੇ ਹਨ ਕਿ ਜਿਵੇਂ ਗੁਰਬਾਣੀ ਵਿਚ ਸ਼ਬਦਾਂ ਦੇ

ਸਰੂਪ ਵਰਤੇ ਗਏ ਹਨ ਉਸੇ ਤਰ੍ਹਾਂ ਹੀ ਪੜ੍ਹਨੇ ਹਨ ਤਾਂ ਉਹਨਾਂ ਦੀ ਸੇਵਾ ਵਿਚ ਨਿਮ੍ਰਤਾ ਸਹਿਤ ਬੇਨਤੀ ਹੈ ਕਿ ਹੇਠ ਲਿਖੇ ਸ਼ਬਦਾਂ ਦਾ 'ਉਚਾਰਨ' ਉਹ ਕਿਵੇਂ ਕਰਨਗੇ :

## ਨਰਕ, ਨਰਕੁ, ਨਰਕਿ,

ਅਜਿਹੇ ਸੱਜਣ ਇਹਨਾਂ ਤਿੰਨਾਂ ਸਰੂਪਾਂ ਦਾ ਉਚਾਰਨ ਠੀਕ ਨਰਕ ਹੀ ਕਰਨਗੇ। ਜਦੋਂ ਕਿ ਉਹਨਾਂ ਦੇ ਆਪਣੇ ਹੱਠ ਅਨੁਸਾਰ ਔਂਕੜ ਵਾਲੇ ਨਰਕੁ ਦਾ ਉਚਾਰਨ ਨਰਕੋ ਤੇ ਸਿਹਾਰੀ ਵਾਲੇ ਨਰਕਿ ਦਾ ਉਚਾਰਨ ਨਰਕੇ ਹੋਣਾ ਚਾਹੀਦਾ ਹੈ। ਜਿਵੇਂ ਸ਼ਬਦਾਂ ਦਾ ਸਰੂਪ ਵਰਤਿਆ ਗਿਆ ਹੈ, ਉਸੇ ਤਰ੍ਹਾਂ ਪੜ੍ਹਨ ਵਾਲੇ ਸੱਜਣ, ਔਂਕੜ ਤੇ ਸਿਹਾਰੀ, ਆਪਣੇ ਆਪ ਉਚਾਰਨ ਕਰਨ ਲੱਗਿਆਂ ਕਿਉਂ ਛੱਡ ਦਿੰਦੇ ਹਨ? ਜੇ ਇਸ ਸਬੰਧੀ ਉਹਨਾਂ ਕੋਲੋਂ ਪੁੱਛੀਏ ਤਾਂ ਉੱਤਰ ਦੇਣਗੇ ਕਿ ਅਖ਼ਰੀਲੀ ਔਂਕੜ ਤੇ ਸਿਹਾਰੀ ਅਰਥ ਕਰਨ ਲਈ ਹੈ, ਉਚਾਰਨ ਲਈ ਨਹੀਂ। ਹੈਰਾਨੀ ਹੁੰਦੀ ਹੈ ਕਿ ਜਿਸ ਨਿਯਮ ਦੀ ਉਹਨਾਂ ਨੂੰ ਸਮਝ ਹੈ, ਉਸ ਤੇ ਉਹ ਅਮਲ ਕਰ ਲੈਂਦੇ ਹਨ ਤੇ ਜਿਹਨਾਂ ਬਾਰੇ ਪਤਾ ਨਹੀਂ, ਉਹਨਾਂ ਨੂੰ ਸਮਝਣ ਲਈ ਉਹ ਤਿਆਰ ਨਹੀਂ। ਜੇ ਗੁਰਬਾਣੀ ਦੇ ਸ਼ਬਦਾਂ ਨੂੰ, ਜਿਵੇਂ ਸਰੂਪ ਲਿਖੇ ਹਨ ਉਸੇ ਤਰ੍ਹਾਂ ਪੜ੍ਹਨਾ ਹੈ ਤਾਂ ਅੰਤਲੀ ਔਂਕੜ ਤੇ ਸਿਹਾਰੀ ਕਿਵੇਂ ਛੱਡੀ ਜਾ ਸਕਦੀ ਹੈ। ਉਹਨਾਂ ਦੀ ਗੱਲ ਤੋਂ ਹੀ ਇਹ ਸਾਬਤ ਹੁੰਦਾ ਹੈ ਕਿ ਜਿਵੇਂ ਅੰਤਲੀ ਸਿਹਾਰੀ ਤੇ ਔਂਕੜ ਗੁਰਬਾਣੀ ਵਿਆਕਰਣਿਕ ਨਿਯਮਾਂ ਅਨੁਸਾਰ ਉਚਾਰਨ ਕਰਨ ਲਈ ਨਹੀਂ, ਇਸੇ ਤਰ੍ਹਾਂ ਵਿਆਕਰਣ ਦੇ ਬਾਕੀ ਨਿਯਮਾਂ ਅਨੁਸਾਰ ਬਿੰਦੀ, ਟਿੱਪੀ, ਅਧਕ ਆਦਿ ਲਾ ਕੇ ਸ਼ੁੱਧ ਉਚਾਰਨ ਕੀਤੇ ਜਾਣਾ ਯੋਗ ਹੈ।

(8) ਜੋ ਸੱਜਣ ਇਹ ਕਹਿੰਦੇ ਹਨ ਕਿ ਗੁਰਬਾਣੀ ਵਿਚ ਅੰਕਿਤ ਸ਼ਬਦਾਂ ਦੇ ਸਰੂਪਾਂ ਨੂੰ ਉਵੇਂ ਹੀ ਪੜ੍ਹਨਾ ਹੈ ਜਿਵੇਂ ਉਹ ਲਿਖੇ ਹਨ ਤਾਂ ਹੇਠ ਲਿਖੇ ਸ਼ਬਦਾਂ ਦਾ ਉਚਾਰਨ ਉਹ ਕਿਵੇਂ ਕਰਨਗੇ, ਜਿਹਨਾਂ ਨੂੰ ਦੋ ਮਾਤ੍ਰਾਂ ਲੱਗੀਆਂ ਹਨ? ਜਿਵੇਂ ਕਿ :

## ਸੋੁਹਾਗਣਿ, ਜੋੁਆਨੀ, ਸੋੁਹੇਲਾ, ਗੋੁਬਿੰਦੁ, ਲੋੁਭਾਨ,

ਅਜਿਹੇ ਸ਼ਬਦਾਂ ਦੇ ਪਹਿਲੇ ਅੱਖਰ ਨੂੰ ਔਂਕੜ ਵੀ ਲੱਗੀ ਹੈ ਤੇ ਹੋੜਾ ਵੀ। ਉਪਰੋਕਤ ਸੱਜਣ ਇਕੋ ਸਮੇਂ ਹੋੜਾ ਤੇ ਔਂਕੜ ਨੂੰ ਇੱਕਠੇ ਕਿਵੇਂ ਉਚਾਰਨਗੇ? ਜੇ ਔਂਕੜ ਉਚਾਰਨਗੇ ਤਾਂ ਹੋੜਾ ਨਹੀਂ ਉਚਾਰਨ ਹੋਣਾ ਤੇ ਜੇ ਹੋੜਾ ਉਚਾਰਨਗੇ ਤਾਂ ਔਂਕੜ ਨਹੀਂ ਉਚਾਰੀ ਜਾਣੀ। ਇਸ ਲਈ ਇਕ ਮਾਤ੍ਰਾ ਤਾਂ ਉਹਨਾਂ ਨੂੰ ਛੱਡਣੀ ਹੀ ਪਵੇਗੀ ਜੋ ਕਿ ਉਹਨਾਂ ਦੇ ਆਪਣੇ ਬਣਾਏ ਹੋਏ ਨਿਯਮ ਦੇ ਵਿਰੁਧ ਹੈ। ਇਸ ਲਈ ਕਿਸ ਮਾਤ੍ਰਾ ਨੂੰ ਪੜ੍ਹਿਆ ਜਾਵੇ ਤੇ ਕਿਸ ਨੂੰ ਛੱਡਿਆ ਜਾਵੇ ਬਾਰੇ ਨਿਰਣਾ ਕਰਨ ਲਈ ਉਹਨਾਂ ਨੂੰ ਕਿਸੇ ਵਿਆਕਰਣਿਕ ਨਿਯਮ ਦੀ ਅਗਵਾਈ ਲੈਣੀ ਪਵੇਗੀ। (ਪਾਠਕ-ਜਨ, ਅਜਿਹੇ ਨਿਯਮ ਬਾਰੇ ਅਗਲੇ ਪੰਨਿਆਂ ਵਿਚ 'ਦੋ ਮਾਤਰੇ

ਸ਼ਬਦਾਂ ਦਾ ਉਚਾਰਨ' ਸਿਰਲੇਖ ਹੇਠ ਵਿਸਤਾਰ ਪੜ੍ਹਨ)।

(9) ਉਪਰੋਕਤ ਵੀਚਾਰ ਵਾਲੇ ਸੱਜਣ ਸ਼ਬਦ ਮਹਲਾ ਦਾ ਉਚਾਰਨ ਆਪਣੇ ਕੋਲੋਂ ਵਾਧੂ ਅੱਧਕ ਲਾ ਕੇ ਮਹੱਲਾ ਕਰਦੇ ਹਨ ਜੋ ਕਿ ਉਹਨਾਂ ਦੇ ਆਪਣੇ ਨਿਯਮ ਮੁਤਾਬਕ ਵੀ ਗ਼ਲਤ ਹੈ। ਜਦੋਂ ਹੇਠ ਲਿਖੇ ਸਿਰਲੇਖ :

ਸਿਰੀ ਰਾਗੁ ਮਹਲੁ ੧॥ (ਪੰਨਾ ੧੬ ਸ਼ਬਦ ਨੰ : ੬)

ਸਿਰੀ ਰਾਗੁ ਮਹਲੁ ੧॥ (ਪੰਨਾ ੧੮ ਸ਼ਬਦ ਨੰ : ੧੨)

ਆਉਂਦੇ ਹਨ ਤਾਂ ਮਹਲੁ ਉੱਤੇ ਅਧਕ ਲਾ ਕੇ ਮਹੱਲ ਨਹੀਂ ਪੜ੍ਹਦੇ, ਮਹਲੁ ਹੀ ਪੜ੍ਹਦੇ ਹਨ ਤੇ ਇਸ ਤਰ੍ਹਾਂ ਕਿਧਰੇ ਅਧਕ ਲਾ ਲਈ ਕਿਧਰੇ ਨਾ ਲਾਈ, ਆਪਣੇ ਅੰਟਕਲ-ਪਚੂ ਨਿਯਮ ਵਰਤਦੇ ਹਨ ਜੋ ਕਿ ਸ਼ੁੱਧ ਉਚਾਰਨ ਦੇ ਨਿਯਮਾਂ ਅਨੁਸਾਰ ਸਰਾ-ਸਰ ਗ਼ਲਤ ਹੈ। ਇਥੇ ਹੀ ਬੱਸ ਨਹੀਂ, ਕਈ ਸੱਜਣ ਐਸੇ ਵੀ ਹਨ ਜੋ ਮਹਲਾ ਪਹਿਲਾ, ਦੂਜਾ, ਤੀਜਾ, ਚੌਥਾ ਤਾਂ ਸ਼ੁੱਧ ਉਚਾਰਨ ਕਰਨਗੇ ਪਰ ਜਦੋਂ ਮਹਲਾ ੫ ਤੇ ਮਹਲਾ ੯ ਦਾ ਉਚਾਰਨ ਕਰਨਾ ਹੋਵੇਗਾ ਤਾਂ ਮਹਲਾ ਪੰਜਵਾ, ਮਹਲਾ ਨੌਵਾ, ਕਰਨਗੇ। ਪੰਜਵਾਂ ਤੇ ਨੌਵਾਂ ਕਰਮ-ਵਾਚਕ ਸੰਖਿਅਕ ਵਿਸ਼ੇਸ਼ਣ ਹੈ ਪਰੰਤੂ ਪੰਜਵਾ ਤੇ ਨਾਵਾ, ਤਾਂ ਨਿਰਾਰਥਕ ਸ਼ਬਦ ਹੈ। ਅੱਖਰ ੫ ਤੇ ੯ ਨੂੰ ਪੰਜਵਾ ਤੇ ਨੌਵਾ ਆਪਣੀ ਮਰਜ਼ੀ ਨਾਲ ਪੜ੍ਹ ਲੈਣਾ ਅਜਿਹੇ ਸੱਜਣਾਂ ਦੇ ਭਾਣੇ ਠੀਕ ਹੈ ਪਰ ਬਿੰਦੀ ਲਗਾ ਕੇ ਪੰਜਵਾਂ ਤੇ ਨੌਵਾਂ ਉਚਾਰਨ ਕਰਨਾ ਗ਼ਲਤ। ਇਸ ਬਾਰੇ ਪਾਠਕ ਆਪ ਹੀ ਨਿਰਣਾ ਕਰ ਸਕਦੇ ਹਨ। (ਮਹਲਾ ਸ਼ਬਦ ਦਾ ਉਚਾਰਨ, 'ਮਹਲਾ' ਬਿਨਾਂ ਅੱਧਕ ਲਗਾਏ ਕਰਨਾ ਸ਼ੁੱਧ ਹੈ, ਇਸ ਬਾਰੇ ਪਾਠਕ ਅੰਤਲਾ ਲੇਖ 'ਮਹਲਾ ਸ਼ਬਦ ਦਾ ਉਚਾਰਨ' ਪੜ੍ਹਨ ਦੀ ਕਿਰਪਾਲਤਾ ਕਰਨ)।

ਅਜਿਹੇ ਵਿਚਾਰਾਂ ਵਾਲੇ ਉਪਰੋਕਤ ਸੱਜਣਾਂ ਨੂੰ ਜੇਕਰ ਉੱਪਰਲੀ ਸਾਰੀ ਵੀਚਾਰ ਸਮਝਾਈ ਜਾਵੇ ਤਾਂ ਕਈ ਸਮਝ ਜਾਂਦੇ ਹਨ ਪਰ ਕਈ ਇਕ ਐਸੇ ਹਨ ਜੋ ਹੱਠ ਨੂੰ ਤਿਆਗ ਕੇ ਅਸਲੀਅਤ ਦੇ ਸਾਹਮਣੇ ਹਥਿਆਰ ਸੁੱਟਣ ਦੀ ਥਾਂ ਆਮ ਤੌਰ 'ਤੇ ਆਪਣੇ ਪੱਖ ਦੀ ਪੁਸ਼ਟੀ ਲਈ ਗੁਰਬਾਣੀ ਦੀ ਹੇਠ ਲਿਖੀ ਤੁਕ ਦੇ **'ਗ਼ਲਤ ਅਰਥ ਕੱਢ ਕੇ'** ਸਹਾਰਾ ਲੈਂਦੇ ਹਨ :

**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ॥**

ਆਓ, ਹੁਣ ਇਸ ਪ੍ਰਮਾਣ ਬਾਰੇ ਵੀ ਸੰਖੇਪ ਜਿਹੀ ਵਿਚਾਰ ਕਰ ਲਈਏ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਿਸ ਸ਼ਬਦ ਵਿਚੋਂ ਇਹ ਤੁਕ ਲਈ ਗਈ ਹੈ ਉਹ ਬਸੰਤ ਰਾਗ ਵਿਚ ਪੰਨਾ ੧੧੭੧ ਉਤੇ ਦਰਜ ਹੈ। ਸਾਰੇ ਸ਼ਬਦ ਦਾ ਪਾਠ ਇਸ ਪ੍ਰਕਾਰ ਹੈ :

**ਬਸੰਤੁ ਮਹਲਾ ੧ ਹਿੰਡੋਲ**

**ਸਾਹੁਰੜੀ ਵਥੁ, ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ॥**

ਆਪਿ ਕੁਚਜੀ ਦੋਸੁ ਨ ਦੇਊ, ਜਾਣਾ ਨਾਹੀ ਰਖੇ॥੧॥
ਮੇਰੇ ਸਾਹਿਬਾ, ਹਉ ਆਪੇ ਭਰਮਿ ਭੁਲਾਣੀ॥
ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥੧॥ ਰਹਾਉ॥
ਕਢਿ ਕਸੀਦਾ ਪਹਿਰਹਿ ਚੋਲੀ, ਤਾਂ ਤੁਮ੍ ਜਾਣਹੁ ਨਾਰੀ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ, ਹੋਵਹਿ ਕੰਤ ਪਿਆਰੀ॥੨॥
ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ॥
ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇਕਰਿ ਸਚਿ ਸਮਾਵਾਂ॥੩॥੨॥੧੦॥

"ਸ਼ਬਦਾਰਥ" ਅਨੁਸਾਰ ਇਸ ਸ਼ਬਦ ਦਾ ਸਮੁੱਚਾ ਭਾਵ ਇਸ ਪ੍ਰਕਾਰ ਹੈ :

"ਜੇ ਵਾਹਿਗੁਰੂ ਆਪ ਮਿਹਰ ਨਾ ਕਰੇ ਤਾਂ ਮਨੁੱਖ ਸੱਚੇ ਰਸਤੇ ਤੋਂ ਉੱਖੜ ਕੇ ਭਰਮ ਦੇ ਔਝੜ ਪਿਆ ਰਹਿੰਦਾ ਹੈ। ਜੇ ਮਨੁੱਖ ਸਿਆਣਾ ਹੋਵੇ ਤਾਂ ਸਮਝੇ ਕਿ ਹਰੀ ਨੇ ਤਾਂ ਉਸ ਦੇ ਅੰਦਰ ਸ਼ੁੱਭ ਗੁਣ ਪਾ ਦਿੱਤੇ ਹਨ, ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਗੁਣ ਨਾਮ ਹੈ, ਪਰ ਮਾਇਆ ਵਿਚ ਪੈ ਕੇ ਮਨੁੱਖ ਇਸ ਸ਼ੁੱਭ ਗੁਣ ਦੀ ਸਾਰ ਨਹੀਂ ਜਾਣਦਾ।"

-ਅਖਰ ਲਿਖੇ .....ਅਵਰ ਨ ਜਾਣਾ ਬਾਣੀ- ਰਹਾਉ ਦੀਆਂ ਦੋਹਾਂ ਤੁਕਾਂ ਦੇ ਅਰਥ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਕ੍ਰਿਤ ਪ੍ਰੋ: ਸਾਹਿਬ ਸਿੰਘ ਜੀ ਅਨੁਸਾਰ ਇਸ ਪ੍ਰਕਾਰ ਹਨ :

**ਪਦ ਅਰਥ** :

**ਅਖਰ**- ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਰੂਪ ਲੇਖ।

**ਸੇਈ ਗਾਵਾ**- ਉਹੀ ਅੱਖਰ ਮੈਂ ਗਾਉਂਦੀ ਹਾਂ, ਉਹਨਾਂ ਹੀ ਸੰਸਕਾਰਾਂ ਵਾਲੇ ਕੰਮ ਮੈਂ ਮੁੜ-ਮੁੜ ਕਰਦੀ ਹਾਂ।

**ਬਾਣੀ**- ਬਣਤਰ, ਬਣਾਵਟ, ਘਾੜਤ।

**ਅਰਥ** :

ਹੇ ਮੇਰੇ ਪ੍ਰਭੂ! ਮੈਂ ਆਪ ਹੀ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਈ ਹਾਂ। ਮਾਇਆ ਦੇ ਮੋਹ ਵਿਚ ਫਸ ਕੇ ਜਿਤਨੇ ਵੀ ਕਰਮ ਮੈਂ ਜਨਮ-ਜਨਮਾਤਰਾਂ ਤੋਂ ਕਰਦੀ ਆ ਰਹੀ ਹਾਂ, ਉਹਨਾਂ ਦੇ ਜੋ ਸੰਸਕਾਰ ਮੇਰੇ ਮਨ ਵਿੱਚ ਉੱਕਰੇ ਪਏ ਹਨ, ਮੈਂ ਉਹਨਾਂ ਨੂੰ ਹੀ ਗਾਂਦੀ ਚਲੀ ਆ ਰਹੀ ਹਾਂ (ਉਹਨਾਂ ਦੀ ਹੀ ਪ੍ਰੇਰਨਾ ਹੇਠ ਮੁੜ-ਮੁੜ ਉਹੋ ਜਿਹੇ ਕਰਮ ਕਰਦੀ ਚਲੀ ਜਾ ਰਹੀ ਹਾਂ)। ਮੈਂ (ਮਨ ਦੀ) ਕੋਈ ਹੋਰ ਘਾੜਤ (ਘੜਨੀ) ਨਹੀਂ ਜਾਣਦੀ ਹਾਂ। (ਮੈਂ ਕੋਈ ਐਸੇ ਕਰਮ ਕਰਨੇ ਨਹੀਂ ਜਾਣਦੀ, ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ)॥੧॥ ਰਹਾਉ॥

ਸ਼ਬਦਾਰਥ ਅਨੁਸਾਰ ਰਹਾਉ ਦੀ ਦੂਜੀ ਤੁਕ -ਅਖਰ ਲਿਖੇ... ਦੇ ਅਰਥ ਇਸ ਪ੍ਰਕਾਰ ਹਨ :

"ਜੋ ਮੇਰੇ ਸਿਰ ਤੇ ਤੇਰੇ ਵੱਲੋਂ ਹੁਕਮ ਦੀ ਲਿਖਤ ਲਿਖੀ ਹੈ, ਉਸੇ ਅਨੁਸਾਰ ਕਰਦੀ ਹਾਂ। ਹੋਰ ਕੋਈ ਆਪਣੇ ਵੱਲੋਂ ਬਨਾਵਟ ਨਹੀਂ ਬਣਾ ਸਕਦੀ।"

ਹੁਣ ਵੀਚਾਰਵਾਨ ਪਾਠਕ ਆਪ ਹੀ ਵੇਖ-ਵੀਚਾਰ ਲੈਣ ਕਿ ਇਸ ਤੁਕ ਦੇ ਉਹ ਅਰਥ ਕਿਥੇ ਤੇ ਕਿਵੇਂ ਹੋਏ, ਜਿਨ੍ਹਾਂ ਦੇ ਆਧਾਰ ਉੱਤੇ ਸੰਪ੍ਰਦਾਈ ਪਾਠੀ ਬਿੰਦੀ, ਅੱਧਕ, ਪੈਰ ਵਿਚ ਹ ਆਦਿ ਉਚਾਰੇ ਬਿਨਾਂ ਪਾਠ ਕਰਦੇ ਹਨ। ਇਥੇ ਅੱਖਰ ਤੇ ਬਾਣੀ ਦੇ ਅਰਥ ਦਾ ਵਰਨ ਮਾਲਾ ਦੇ ਅੱਖਰਾਂ ਤੇ ਬੋਲੀ ਨਾਲ ਦੂਰ ਦਾ ਵੀ ਸੰਬੰਧ ਨਹੀਂ। ਪਰ ਅਜਿਹੇ ਸੱਜਣ ਗੁਰਬਾਣੀ ਦੀ ਉਪਰੋਕਤ ਤੁਕ ਦੇ ਗ਼ਲਤ ਅਰਥ ਕੱਢ ਕੇ ਸੰਗਤਾਂ ਨੂੰ ਟਪਲੇ ਵਿਚ ਪਾਉਂਦੇ ਹਨ। ਅਰਥ ਭਾਵ ਜਾਂ ਕੋਈ ਗੱਲ ਬਣੇ ਚਾਹੇ ਨਾ ਬਣੇ, ਪਰੰਤੂ ਐਸੇ ਸੱਜਣ ਨਿੱਜ-ਹੱਠ ਸਦਕਾ ਇਸ ਵਖੇਵੇਂ ਨੂੰ ਛੱਡਦੇ ਨਹੀਂ ਅਤੇ ਆਪਣੀ ਵਿਲੱਖਣਤਾ ਕਾਇਮ ਰੱਖਣ ਵਿਚ ਹੀ ਵਡਿਆਈ ਸਮਝਦੇ ਹਨ, ਜੋ ਬਹੁਤ ਹਾਨੀਕਾਰਕ ਹੈ।

ਸੋ ਉਪਰੋਕਤ ਸੰਖੇਪ ਪਰੰਤੂ ਅਤਿ ਅਹਿਮ ਤੇ ਬੁਨਿਆਦੀ ਵੀਚਾਰ ਦਾ ਸਿੱਟਾ ਇਹ ਨਿਕਲਿਆ ਕਿ ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਅਰਥ ਭਾਵ ਦਾ ਅਤਿ ਨੇੜੇ ਦਾ ਸਬੰਧ ਹੈ। ਸ਼ੁੱਧ ਉਚਾਰਨ ਵੀ ਤਾਂ ਹੀ ਸੰਭਵ ਹੈ ਜੇ ਗੁਰਬਾਣੀ ਦੇ ਅਰਥ-ਭਾਵ ਦੀ ਸੂਝ-ਬੂਝ ਹੋਵੇ ਅਤੇ ਅਰਥ-ਭਾਵ ਦੇ ਬੋਧ ਦਾ ਨਿਰਭਰ ਵੀ ਸ਼ੁੱਧ ਉਚਾਰਨ ਤੇ ਵਿਆਕਰਣ ਦੇ ਨਿਯਮਾਂ ਦੇ ਜਾਣੂੰ ਹੋਣ ਉੱਤੇ ਹੀ ਹੈ। ਹੁਣ ਅਸੀਂ ਐਸੇ ਨਿਯਮਾਂ ਅਨੁਸਾਰ ਬਿੰਦੀ, ਅੱਧਕ, ਪੈਰ ਵਿਚ 'ਹ' ਆਦਿ ਨਿਯਮਾਂ ਦੀ ਖੁੱਲ੍ਹੀ ਵੀਚਾਰ ਦਰਜ ਕਰਦੇ ਹਾਂ। ਸੁਹਿਰਦ ਪਾਠਕ ਭਾਵਕਤਾ ਤੋਂ ਉਚੇਰੇ ਉੱਠ ਕੇ, ਪੂਰੇ ਗਹੁ ਤੇ ਠਰੰਮੇ ਨਾਲ ਇਸ ਅਹਿਮ ਸਮੱਸਿਆ ਨੂੰ ਵੀਚਾਰਨ ਦੀ ਪਰਮ ਕਿਰਪਾਲਤਾ ਕਰਨ।

## 4. ਅਧਕ ( ੱ ) ਦਾ ਉਚਾਰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਪਵਿੱਤਰ ਗੁਰਬਾਣੀ ਦੀ ਲਿਖਣ-ਸ਼ੈਲੀ ਅਨੁਸਾਰ ਕਿਸੇ ਵੀ ਥਾਂ ਅੱਧਕ ਦੀ ਵਰਤੋਂ ਨਹੀਂ ਕੀਤੀ ਗਈ, ਪਰ ਉਚਾਰਨ ਸਮੇਂ ਅੱਧਕ ਦੀ ਵਰਤੋਂ ਆਮ ਕੀਤੀ ਜਾਂਦੀ ਹੈ। ਜੇ ਲੋੜੀਂਦੇ ਥਾਵਾਂ ਤੇ ਅੱਧਕ ਦਾ ਉਚਾਰਨ ਨਾ ਕੀਤਾ ਜਾਵੇ ਤਾਂ ਅਰਥ ਤੇ ਉਚਾਰਨ ਗ਼ਲਤ ਹੋ ਜਾਂਦਾ ਹੈ।

ਹੇਠਾਂ ਕੁਝ ਕੁ ਵੰਨਗੀਆਂ ਦੇਂਦੇ ਹਾਂ :

1. ਮੇਰੋ ਸੁੰਦਰੁ ਕਹਹੁ ਮਿਲੈ ਕਿਤੁ 'ਗਲੀ'॥ (ਪੰਨਾ ੫੨੭)
2. 'ਗਲੀ' ਜਿਨ੍ਾ ਜਪਮਾਲੀਆ ਲੋਟੇ ਹਥਿ 'ਨਿਬਗ'॥ (ਪੰਨਾ ੪੭੫)
3. 'ਗਲੀ' ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ॥ (ਪੰਨਾ ੧੪੧)

ਤੁਕ ਨੰਬਰ (1) ਵਿਚ ਆਏ 'ਗਲੀ' ਸ਼ਬਦ ਦਾ ਅਰਥ ਹੈ ਘਰਾਂ ਦੇ ਨੇੜੇ ਦਾ ਤੰਗ ਰਸਤਾ ਜਾਂ ਵੀਹੀ। ਇਥੇ 'ਗਲੀ' ਦਾ ਉਚਾਰਨ ਅਧਕ ਲਗਾ ਕੇ ਨਹੀਂ ਕਰਨਾ। ਉਚਾਰਨ ਹੋਵੇਗਾ - 'ਗਲੀ'।

ਤੁਕ ਨੰਬਰ (2) ਵਿਚ 'ਗਲੀ' ਸ਼ਬਦ ਦਾ ਅਰਥ ਹੈ ਗਲਾਂ ਵਿਚ। ਏਥੇ ਉਚਾਰਨ ਸਮੇਂ ਅਧਕ ਦਾ ਉਚਾਰਨ ਨਹੀਂ ਕਰਨਾ, ਪਰ ਲੱਲੇ ਦੀ ਬਿਹਾਰੀ ਨਾਲ ਬਿੰਦੀ ਦਾ ਉਚਾਰਨ ਕਰਨਾ ਹੈ। ਉਚਾਰਨ ਹੋਵੇਗਾ- 'ਗਲੀਂ'।

ਤੁਕ ਨੰਬਰ (3) ਵਿਚ ਆਏ 'ਗਲੀ' ਸ਼ਬਦ ਦਾ ਅਰਥ ਹੈ, 'ਗੱਲਾਂ ਨਾਲ'। ਉਚਾਰਨ ਸਮੇਂ ਗਲੀ ਸ਼ਬਦ ਤੇ ਅਧਕ ਵੀ ਲਾਉਣੀ ਹੈ ਤੇ ਲੱਲੇ ਦੀ ਬਿਹਾਰੀ ਨਾਲ ਬਿੰਦੀ ਵੀ ਉਚਾਰਨ ਕਰਨੀ ਹੈ। ਸ਼ੁੱਧ ਉਚਾਰਨ ਹੋਵੇਗਾ, 'ਗੱਲੀਂ'।

ਜੇਕਰ ਅਸੀਂ ਲੋੜੀਂਦੇ ਥਾਵਾਂ ਤੇ ਅਧਕ ਨਹੀਂ ਵਰਤਦੇ ਤਾਂ ਜਿਥੇ ਪਾਠ ਦਾ ਉਚਾਰਨ ਅਸ਼ੁੱਧ ਹੋ ਜਾਵੇਗਾ, ਉਥੇ ਅਰਥ ਵੀ ਗ਼ਲਤ ਹੋ ਜਾਣਗੇ। ਅਜੇਹੀ ਕਿਸਮ ਦੇ ਹੋਰ ਵੀ ਅਨੇਕਾਂ ਸ਼ਬਦ ਗੁਰਬਾਣੀ ਅੰਦਰ ਆਏ ਹਨ ਜਿਨ੍ਹਾਂ ਦਾ ਸ਼ਬਦ ਜੋੜ ਇਕੋ ਜਿਹਾ ਹੋਣ ਦੇ ਬਾਵਜੂਦ ਇਕ ਸ਼ਬਦ ਤੇ ਅਧਕ ਦਾ ਉਚਾਰਨ ਕਰਨਾ ਹੈ ਪਰ ਉਸੇ ਕਿਸਮ ਦੇ ਦੂਜੇ ਸ਼ਬਦ ਤੇ ਅਧਕ ਦਾ ਉਚਾਰਨ ਨਹੀਂ ਕਰਨਾ। ਜਿਵੇਂ ਕਿ :

ਸਤ ਤੇ ਸੱਤ, ਮਤਾ ਤੇ ਮੱਤਾ, ਸਦ ਤੇ ਸੱਦ, ਸਿਖ ਤੇ ਸਿੱਖ, ਮਧ ਤੇ ਮੱਧ, ਪਗ ਤੇ ਪੱਗ, ਖਟ ਤੇ ਖੱਟ, ਮਲ ਤੇ ਮੱਲ, ਕਲ ਤੇ ਕੱਲ੍ਹ.....ਆਦਿ।

ਕਈ ਅਨਜਾਣ ਪਾਠੀ, ਜਿਨ੍ਹਾਂ ਸ਼ਬਦਾਂ ਉੱਪਰ ਅਧਕ ਦਾ ਉਚਾਰਨ ਨਹੀਂ ਕਰਨਾ ਹੁੰਦਾ ਉਹਨਾਂ ਸ਼ਬਦਾਂ ਉੱਪਰ ਅਧਕ ਦਾ ਉਚਾਰਨ ਕਰ ਕੇ ਸ਼ਬਦ ਦੇ ਸਹੀ ਰੂਪ ਤੇ ਸਹੀ ਅਰਥ ਨੂੰ ਵਿਗਾੜ ਦੇਂਦੇ ਹਨ ਜਿਵੇਂ ਕਿ :

| | |
|---|---|
| ਖਤੇ ਨੂੰ ਖੱਤੇ | ਪੜਨਾ ਅਸ਼ੁੱਧ ਹੈ। |
| ਨਿਹਤੇ ਨੂੰ ਨਿਹੱਤੇ | ,, ,, ,, |
| ਕੁਹਥੀ ਨੂੰ ਕੁਹੱਥੀ | ,, ,, ,, |
| ਕੁਹਥੜੇ ਨੂੰ ਕੁਹੱਥੜੇ | ਪੜਨਾ ਅਸ਼ੁੱਧ ਹੈ। |
| ਮਣਕੜਾ ਨੂੰ ਮਣੱਕੜਾ | ,, ,, ,, |

## 5. ਬਿੰਦੀ ਦੀ ਵਰਤੋਂ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦਾਂ ਨੂੰ ਇਕ ਥਾਂ ਤੇ ਬਿੰਦੀ ਸਹਿਤ ਤੇ ਦੂਜੀ ਥਾਂ ਤੇ ਉਹਨਾਂ ਹੀ ਸ਼ਬਦਾਂ ਨੂੰ ਬਿਨਾਂ ਬਿੰਦੀ ਲਿਖਿਆ ਹੋਇਆ ਹੈ, ਫਿਰ ਵੀ ਸ਼ਬਦਾਂ ਦੇ ਦੋਹਾਂ ਸਰੂਪਾਂ ਦੇ ਅਰਥਾਂ ਵਿਚ ਕਿਸੀ ਪ੍ਰਕਾਰ ਦਾ ਫ਼ਰਕ ਨਹੀਂ। ਅਜਿਹੇ ਸ਼ਬਦਾਂ ਦੇ ਅਰਥ ਕਰਨ ਵਾਸਤੇ,

ਉਹਨਾਂ ਪਰ ਬਿੰਦੀ, ਅਧਕ ਤੇ ਪੈਰ ਵਿਚ 'ਹ' ਲਗਿਆ ਹੋਇਆ ਸਮਝ ਕੇ ਪਿੱਛੋਂ ਜਦ ਭਾਵ ਸਮਝਾਇਆ ਜਾਣਾ ਹੈ ਤੇ ਉਹਨਾਂ ਮਾਤ੍ਰਾਂ ਦੀ ਵਰਤੋਂ ਕੀਤੇ ਬਿਨਾਂ ਕੰਮ ਚੱਲ ਨਹੀਂ ਸਕਦਾ ਤਾਂ ਪਹਿਲਾਂ ਤੋਂ ਹੀ ਉਹਨਾਂ ਨੂੰ ਲੱਗੀਆਂ ਹੋਈਆਂ ਸੰਮਝ ਕੇ ਸ਼ਬਦਾਂ ਦਾ ਸ਼ੁੱਧ ਉਚਾਰਨ ਕਿਉਂ ਨਾ ਕੀਤਾ ਜਾਵੇ? ਜਿਨ੍ਹਾਂ ਸ਼ਬਦਾਂ ਵਿਚ ਲੋੜੀਂਦੇ ਥਾਵਾਂ ਉੱਪਰ ਬਿੰਦੀਆਂ ਨਹੀਂ ਲਾਈਆਂ ਗਈਆਂ, ਉਨ੍ਹਾਂ ਥਾਵਾਂ ਤੇ ਬਿੰਦੀਆਂ ਦਾ ਉਚਾਰਨ ਹੀ ਅਰਥ ਨੂੰ ਸ਼ੁੱਧ ਕਰਦਾ ਹੈ। ਬਿੰਦੀ ਦੇ ਨਾ ਉਚਾਰਨ ਦੀ ਸੂਰਤ ਵਿਚ ਅਰਥ ਹੋਰ ਰੂਪ ਧਾਰਨ ਕਰ ਜਾਂਦਾ ਹੈ ਜਿਵੇਂ ਕਿ :

1. **ਜੋ ਤੁਧੁ ਭਾਵੈ ਸਾਈ ਭਲੀ ਕਾਰ॥** (ਜਪੁ ਜੀ ਸਾਹਿਬ)

2. **ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥** (ਪੰਨਾ ੮੧)

ਤੁਕ ਨੰਬਰ (1) ਵਿਚ ਸਾਈ ਸ਼ਬਦ ਦਾ ਅਰਥ ਹੈ, ਉਹ ਤੇ ਉਚਾਰਨ ਹੈ, ਸਾਈ। ਪਰ ਤੁਕ ਨੰਬਰ (2) ਵਿਚ ਸਾਈ ਸ਼ਬਦ ਦਾ ਅਰਥ ਹੈ, ਮਾਲਕ ਵਾਹਿਗੁਰੂ। ਉਚਾਰਨ ਹੈ, **ਸਾਂਈ।**

3. **ਨਾਨਕ ਹਰਿ ਗੁਣ ਨਿਰਭਉ ਗਾਈ॥** (ਪੰਨਾ ੨੦੩)

4. **ਦੇਖਤ ਸਿੰਘੁ ਚਰਾਵਤ ਗਾਈ॥** (ਪੰਨਾ ੪੮੧)

ਤੁਕ ਨੰ : 3 ਵਿਚ 'ਗਾਈ' ਸ਼ਬਦ ਕਿਰਿਆ ਹੈ ਤੇ ਅਰਥ ਹੈ ਗਾਇਣ ਕਰਦਾ ਹੈ, ਉਚਾਰਨ ਹੈ **'ਗਾਈ'**। ਤੁਕ ਨੰਬਰ 4 ਵਿਚ 'ਗਾਈ' ਬਹੁਵਚਨ ਹੈ, ਅਰਥ ਹੈ ਗਊਆਂ। ਉਚਾਰਨ ਹੈ **'ਗਾਈਂ'**।

5. **ਡਡਾ ਡਰ ਉਪਜੇ ਡਰੁ ਜਾਈ॥** (ਪੰਨਾ ੩੪੧)

6. **ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥** (ਪੰਨਾ ੯੬੦)

ਤੁਕ ਨੰਬਰ (5) ਵਿਚ ਡਡਾ ਦਾ ਅਰਥ ਹੈ, ਗੁਰਮੁਖੀ ਵਰਣ ਮਾਲਾ ਦਾ ਅੱਖਰ 'ਡ' ਤੇ ਉਚਾਰਨ ਹੈ ਡੱਡਾ। ਤੁਕ ਨੰਬਰ (6) ਵਿਚ ਡਡਾ ਬਹੁਵਚਨ ਨਾਉਂ ਹੈ। ਅਰਥ ਹੈ, ਛੋਟੀਆਂ ਡੱਡੀਆਂ। ਉਚਾਰਨ ਹੈ, ਡੱਡਾਂ।

7. **ਲਉਕੀ ਅਠਸਠਿ ਤੀਰਥ ਨ੍ਹਾਈ॥** (ਪੰਨਾ ੬੫੬)

8. **ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥** (ਪੰਨਾ ੯੪੭)

9. **ਨਾਈ ਉਧਰਿਓ ਸੈਨੁ ਸੇਵ॥** (ਪੰਨਾ ੧੧੯੨)

ਤੁਕ (7) ਵਿਚ ਨਾਈ 'ਕਿਰਿਆ' ਹੈ। ਅਰਥ ਹੈ ਇਸ਼ਨਾਨ ਕਰੇ। ਉਚਾਰਨ ਹੈ **ਨ੍ਹਾਈ।**

ਤੁਕ (8) ਵਿਚ ਨਾਈ 'ਨਾਉਂ' ਹੈ। ਅਰਥ ਹੈ ਵਡਿਆਈ। ਉਚਾਰਨ ਹੈ, **ਨਾਈ।**

ਤੁਕ (9) ਵਿਚ ਨਾਈ ਦਾ ਅਰਥ ਹੈ, ਹਜਾਮ, ਇਕ ਜਾਤੀ ਦਾ ਨਾਮ।

ਉਚਾਰਨ ਹੈ ਨਾਈ।

10. ਹਰਿ ਜੀਉ ਤੇਰੀ ਦਾਤੀ ਰਾਜਾ॥ (ਪੰਨਾ ੬੦੮)

11. ਜਿਉ ਸੁਪਨੈ ਹੋਇ ਬੈਸਤ ਰਾਜਾ॥ (ਪੰਨਾ ੧੭੯)

ਤੁਕ (10) ਵਿਚ ਰਾਜਾ ਕਿਰਿਆ ਹੈ ਤੇ ਉਤਮ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਮੈਂ ਰੱਜਾਂ, ਉਚਾਰਨ ਹੈ ਰਾਜਾਂ।

ਤੁਕ ਨੰਬਰ (11) ਵਿਚ ਰਾਜਾ ਨਾਉ ਹੈ, ਅਰਥ ਹੈ, ਬਾਦਸ਼ਾਹ। ਉਚਾਰਨ ਹੈ ਰਾਜਾ।

12. ਗੁਨ ਕੀਰਤਿ ਨਿਧਿ ਮੋਰੀ॥ (ਪੰਨਾ ੨੧੩)

13. ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣੁ ਆਇਆ॥(ਪੰਨਾ ੫੫੭)

ਤੁਕ (12) ਵਿਚ ਮੋਰੀ ਪੜਨਾਉਂ ਹੈ, ਅਰਥ ਹੈ ਮੇਰੀ। ਉਚਾਰਨ ਹੈ ਮੋਰੀ। ਤੁਕ (13) ਵਿਚ ਸ਼ਬਦ ਮੋਰੀ, ਮੋਰ ਦਾ ਬਹੁਵਚਨ ਹੈ, ਅਰਥ ਹੈ ਮੋਰਾਂ ਨੇ। ਉਚਾਰਨ ਹੈ ਮੋਰੀਂ।

14. ਸੰਸਾਰ ਸਾਗਰ ਤੇ ਕਢੁ ਦੇ ਹਾਥੀ॥ (ਪੰਨਾ ੫੬੩)

15. ਕਹਾ ਭਇਓ ਦਰਿ ਬਾਂਧੇ ਹਾਥੀ॥ (ਪੰਨਾ ੧੧੫੮)

ਤੁਕ (14) ਵਿਚ ਹਾਥੀ ਬਹੁਵਚਨ ਨਾਉਂ ਹੈ। ਅਰਥ ਹੈ, ਹੱਥਾਂ ਨਾਲ। ਉਚਾਰਨ ਹੈ ਹਾਥੀਂ। ਤੁਕ (15) ਵਿਚ ਹਾਥੀ ਇਕ-ਵਚਨ ਨਾਉਂ ਹੈ। ਅਰਥ ਹੈ, ਜੰਗਲੀ ਜਾਨਵਰ ਹਾਥੀ, (ਕੁੰਚਰ)। ਉਚਾਰਨ ਹੈ, ਹਾਥੀ।

16. ਜਉ ਤੁਮ ਦੀਵਰਾ ਤਉ ਹਮ ਬਾਤੀ॥ (ਪੰਨਾ ੬੫੮)

17. ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ॥ (ਪੰਨਾ ੭੨੫)

ਤੁਕ ਨੰਬਰ (16) ਵਿਚ ਬਾਤੀ ਇਕ-ਵਚਨ ਨਾਉਂ ਹੈ। ਅਰਥ ਹੈ, ਬੱਤੀ। ਉਚਾਰਨ ਹੈ, ਬਾਤੀ।

ਤੁਕ ਨੰਬਰ (17) ਵਿਚ ਬਾਤੀ ਬਹੁ-ਵਚਨ ਨਾਉਂ ਹੈ। ਅਰਥ ਹੈ, ਬਾਤਾਂ-ਗੱਲਾਂ। ਉਚਾਰਨ ਹੈ, ਬਾਤੀਂ।

18. ਤਾਛਹੁ ਪੁਤ੍ਰੀ ਰਾਜ ਕੁਆਰਿ॥ (ਪੰਨਾ ੧੧੯੭)

19. ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥(ਪੰਨਾ ੯੬੭)

20. ਪੁਤਰੀ ਤੇਰੀ ਬਿਧਿ ਕਰਿ ਥਾਟੀ॥ (ਪੰਨਾ ੩੭੪)

ਤੁਕ ਨੰਬਰ (18) ਵਿਚ ਪੁਤ੍ਰੀ ਇਸਤ੍ਰੀ-ਲਿੰਗ ਇਕ-ਵਚਨ ਨਾਉਂ ਹੈ, ਅਰਥ ਹੈ ਲੜਕੀ (ਧੀ)। ਉਚਾਰਨ ਹੈ, ਪੁੱਤਰੀ। ਤੁਕ (19) ਵਿਚ ਪੁਤ੍ਰੀ ਪੁਲਿੰਗ ਬਹੁ-ਵਚਨ ਨਾਉਂ ਹੈ। ਅਰਥ ਹੈ, ਪੁੱਤਰਾਂ ਨੇ। ਉਚਾਰਨ ਹੈ, ਪੁੱਤਰੀਂ। ਤੁਕ ਨੰਬਰ

(20) ਵਿਚ ਪੁਤਰੀ ਇਸਤਰੀ-ਲਿੰਗ ਇਕ-ਵਚਨ ਨਾਉਂ ਹੈ. ਅਰਥ ਹੈ ਪੁਤਲੀ। ਉਚਾਰਨ ਹੈ, **ਪੁਤਰੀ।**

21. ਕੂੜਾ ਸਉਦਾ ਕਰਿ ਗਏ **ਗੋਰੀ** ਆਇ ਪਏ॥ (ਪੰਨਾ ੧੩੮੦)

22. ਪਾਨੀ ਮੈਲਾ ਮਾਟੀ **ਗੋਰੀ**॥ (ਪੰਨਾ ੩੩੬)

23. **ਗੋਰੀ** ਸੇਤੀ ਤੁਟੈ ਭਤਾਰੁ॥ (ਪੰਨਾ ੧੪੩)

ਤੁਕ ਨੰਬਰ (21) ਵਿਚ **'ਗੋਰੀ'** ਬਹੁ-ਵਚਨ ਨਾਉਂ ਹੈ। ਇਹ ਫ਼ਾਰਸੀ ਦੇ ਸ਼ਬਦ ਗੋਰ ਦਾ ਬਹੁ-ਵਚਨ ਹੈ। ਅਰਥ ਹੈ: ਕਬਰਾਂ। ਉਚਾਰਨ ਹੈ, **ਗੋਰੀਂ।**

ਤੁਕ ਨੰਬਰ (22) ਵਿਚ 'ਗੋਰੀ' ਵਿਸ਼ੇਸ਼ਣ ਹੈ। ਅਰਥ ਹੈ ਸੁਰਖ, ਲਾਲ। ਉਚਾਰਨ ਹੈ, ਗੋਰੀ।

ਤੁਕ ਨੰਬਰ (23) ਵਿਚ 'ਗੋਰੀ' ਇਸਤ੍ਰੀ-ਲਿੰਗ ਇਕ-ਵਚਨ ਨਾਉਂ ਹੈ। ਅਰਥ ਹੈ ਸੁੰਦਰ ਨਾਰੀ, ਸੋਹਣੀ ਇਸਤ੍ਰੀ। ਉਚਾਰਨ ਹੈ, **ਗੋਰੀ।**

24. ਸਫਲ ਮੂਰਤੁ ਸਫਲ ਓਹ **ਘਰੀ**॥ (ਪੰਨਾ ੧੯੧)

25. ਜਿਨ੍ ਕੇ ਬੰਕੇ **ਘਰੀ** ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥ (ਪੰਨਾ ੪੧੮)

ਤੁਕ ਨੰਬਰ (24) ਵਿਚ ਘਰੀ ਇਕ-ਵਚਨ ਇਸਤ੍ਰੀ-ਲਿੰਗ ਨਾਉਂ ਹੈ। ਅਰਥ ਹੈ ਘੜੀ, 24 ਮਿੰਟ। ਉਚਾਰਨ ਹੈ, **ਘਰੀ।** ਤੁਕ ਨੰਬਰ (25) ਵਿਚ 'ਘਰੀ' ਬਹੁ-ਵਚਨ ਨਾਉਂ ਹੈ, ਅਰਥ ਹੈ, ਘਰਾਂ ਵਿਚ। ਉਚਾਰਨ ਹੈ, **ਘਰੀਂ।**

ਉਪਰੋਕਤ ਤੁਕਾਂ ਤੋਂ ਇਹ ਸਪੱਸ਼ਟ ਹੋਇਆ ਕਿ ਗੁਰਬਾਣੀ ਵਿਚ, ਇਕੋ ਜਿਹੇ ਸਰੂਪ ਵਾਲੇ ਸ਼ਬਦਾਂ ਦਾ ਉਚਾਰਨ ਬਿੰਦੀ ਲਾ ਕੇ ਜਾਂ ਬਿੰਦੀ ਤੋਂ ਬਿਨਾਂ ਅਰਥਾਂ ਅਨੁਸਾਰ ਕੀਤਾ ਜਾਂਦਾ ਹੈ। ਜੇ ਬਿੰਦੀ ਦੀ ਅਯੋਗ ਵਰਤੋਂ ਕੀਤੀ ਜਾਵੇ ਜਾਂ ਯੋਗ ਥਾਵਾਂ ਤੇ ਬਿੰਦੀ ਨਾ ਲਾਈ ਜਾਏ ਤਾਂ ਅਰਥਾਂ ਦਾ ਅਨਰਥ ਹੋ ਜਾਂਦਾ ਹੈ।

ਗੁਰਬਾਣੀ ਅੰਦਰ ਸ਼ਬਦਾਂ ਪਰ ਬਿੰਦੀ, ਅੱਧਕ ਤੇ ਪੈਰ ਵਿਚ 'ਹ' ਜਿੱਥੇ ਨਹੀਂ ਲਗਾਏ ਗਏ, ਉਸ ਦਾ ਮਤਲਬ ਇਹ ਨਹੀਂ ਕਿ ਅਜਿਹਾ ਕਰਨ ਵਿਚ ਭੁੱਲ ਹੋ ਗਈ ਹੈ। ਸਗੋਂ ਗੁਰਬਾਣੀ ਦੀ ਅਜਿਹੇ ਢੰਗ ਨਾਲ ਲਿਖਾਈ ਇਸ ਲਈ ਕੀਤੀ ਗਈ ਹੈ ਕਿ ਗੁਰਬਾਣੀ ਨੂੰ ਸੋਚ ਸਮਝ ਕੇ ਸੂਝ-ਬੂਝ ਨਾਲ ਪ੍ਰਕਰਨ ਅਨੁਸਾਰ ਅਰਥ ਦੇ ਮੁਤਾਬਕ ਅਕਲ ਸਹਿਤ ਪੜ੍ਹਿਆ ਜਾਵੇ।

## ਬਿੰਦੀ ਸਹਿਤ ਕੰਨਾ ਬਹੁ ਵਚਨ ਦਾ ਚਿੰਨ੍ਹ

ਗੁਰਬਾਣੀ ਅੰਦਰ ਸ਼ਬਦ ਨਾਂਉਂ (Noun) ਨੂੰ ਬਹੁ ਵਚਨ ਬਣਾਉਣ ਲਈ ਉਸਦੇ ਅੰਤ ਵਿਚ ਆਮ ਤੌਰ ਤੇ ਬਿੰਦੀ ਸਹਿਤ ਕੰਨਾ ਲਗਾਇਆ ਜਾਂਦਾ ਹੈ। ਉਸ

ਵਿਚ ਅਨੇਕਾਂ ਅਜਿਹੇ ਸ਼ਬਦਾਂ ਦੇ ਅੰਤ ਵਿਚ ਬਿੰਦੀ ਸਹਿਤ ਕੰਨਾ ਲਗਾ ਕੇ ਉਦਾਹਰਨ ਵਜੋਂ ਵਰਤ ਕੇ ਅਜਿਹੇ ਸ਼ਬਦ ਗੁਰੂ ਸਾਹਿਬ ਨੇ ਸਾਡੀ ਅਗਵਾਈ ਲਈ ਲਿਖ ਦਿਤੇ ਹਨ। ਉਹੀ ਸ਼ਬਦ ਜਦ ਦੋਬਾਰਾ ਗੁਰਬਾਣੀ ਵਿਚ ਲਿਖੇ ਗਏ ਹਨ ਤਾਂ ਉਨ੍ਹਾਂ ਦੇ ਅੰਤਲੇ ਕੰਨੇ ਪੁਰ ਬਿੰਦੀ ਨਹੀਂ ਲਗਾਈ ਗਈ। ਅਜਿਹੇ ਸ਼ਬਦਾਂ ਦਾ ਉਚਾਰਨ ਸਾਨੂੰ ਸੋਚ ਸਮਝ ਕੇ ਸੂਝ-ਬੂਝ ਨਾਲ ਅੰਤਲੇ ਕੰਨੇ ਤੇ ਬਿੰਦੀ ਲਗਾ ਕੇ ਕਰਨਾ ਚਾਹੀਦਾ ਹੈ।

1. **ਗੁਰਸਿਖਾਂ ਕੈ** ਮਨਿ ਪਿਆਰੀ ਭਾਣੀ॥ (੯੬)
2. **ਗੁਰਸਿਖਾ** ਇਕੋ ਪਿਆਰੁ ਗੁਰ **ਮਿਤਾ ਪੁਤਾ ਭਾਈਆ**॥ (੬੪੮)
(ਗੁਰਸਿਖਾਂ, ਮਿਤਾਂ, ਪੁਤਾਂ)
3. **ਸੁਣਿਐ ਸਰਾ** ਗੁਣਾ ਕੇ ਗਾਹ॥ (੩) (ਸਰਾਂ-ਸਮੁੰਦਰਾਂ)
4. **ਸਭ ਸਾਹਾ** ਸਿਰਿ ਸਾਚਾ ਸਾਹੁ॥ (੮੯੩) (ਸ਼ਾਹਾਂ-ਸ਼ਾਹਾਂ)
5. **ਬਗਾ ਬਗੇ** ਕਪੜੇ ਤੀਰਥ ਮੰਝਿ ਵਸੰਨਿ॥ (੭੨੯) (ਬਗਾਂ-ਬਗਲੇ)
6. ਮਾਤ ਪਿਤਾ ਸੁਤ **ਭਾਈਆ** ਸਾਜਨ ਸੰਗਿ ਪਰੀਤਿ॥ (੭੦)
(ਭਾਈਆਂ-ਭਰਾਵਾਂ)
7. ਨਾਨਕ **ਭਗਤਾ** ਸਦਾ ਵਿਗਾਸੁ॥ (੨) (ਭਗਤਾਂ)
8. ਮੰਨੈ ਮੁਹਿ **ਚੋਟਾ** ਨਾ ਖਾਇ॥ (੩) (ਚੋਟਾਂ-ਸੱਟਾਂ)
9. ਭਰੀਐ ਮਤਿ **ਪਾਪਾ** ਕੈ ਸੰਗਿ॥ (੪) (ਪਾਪਾਂ-ਗੁਨਾਹਾਂ)
10. ਗਾਵੈ ਕੋ, ਗੁਣ **ਵਡਿਆਈਆ** ਚਾਰ॥ (੧)
(ਵਡਿਆਈਆਂ-ਖ਼ੂਬੀਆਂ)
11. **ਕੀਟਾ** ਅੰਦਰਿ **ਕੀਟੁ**, ਕਰਿ ਦੋਸੀ, ਦੋਸੁ ਧਰੇ॥ (੨) (ਕੀਟਾਂ-ਕੀੜਿਆਂ)
12. **ਅਖਰਾ** ਸਿਰਿ ਸੰਜੋਗੁ ਵਖਾਣਿ॥ (੪) (ਅਖਰਾਂ-ਅੱਖਰਾਂ)
13. ਵਖਤੁ ਨ ਪਾਇਓ **ਕਾਦੀਆ** ਜਿ ਲਿਖਨਿ ਲੇਖੁ ਕੁਰਾਣੁ॥ (੪)
(ਕਾਦੀਆਂ-ਕਾਜ਼ੀਆਂ)
14. **ਰਾਗਾ** ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ॥ (੮੩)
(ਰਾਗਾਂ-ਰਾਗਾਂ)

ਉਪਰੋਕਤ ਤੁਕਾਂ ਵਿਚ ਗੁਰਸਿਖਾ, ਸਰਾ, ਸਾਹਾ, ਬਗਾ, ਭਾਈਆ, ਭਗਤਾ, ਚੋਟਾ, ਪਾਪਾ, ਵਡਿਆਈਆ, ਕੀਟਾ, ਅਖਰਾ, ਕਾਦੀਆ, ਰਾਗਾ ਆਦਿ ਸਭ ਸ਼ਬਦ ਬਹੁ ਵਚਨ ਨਾਉਂ ਹਨ।

ਇਹਨਾਂ ਦਾ ਉਚਾਰਨ ਬਿੰਦੀ ਲਗਾ ਕੇ ਗੁਰਸਿੱਖਾਂ, ਮਿਤਾਂ, ਪੁਤਾਂ,

ਭਾਈਆਂ. ਸਰਾਂ, ਸ਼ਾਹਾਂ, ਬਗਾਂ, ਭਾਈਆਂ, ਚੋਟਾਂ, ਪਾਪਾਂ, ਵਡਿਆਈਆਂ, ਕੀਟਾਂ, ਅਖਰਾਂ, ਕਾਦੀਆਂ, ਰਾਗਾਂ ਕਰਨਾ ਸ਼ੁੱਧ ਹੈ।

## ਬਿੰਦੀ ਸਹਿਤ ਬਿਹਾਰੀ ਬਹੁ-ਵਚਨ ਦਾ ਚਿੰਨ੍ਹ

1. **ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥** (੧੩੯)

(ਅਖੀਂ-ਅਖੀਆਂ)

2. **ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥** (੧੪੧)

(ਗੱਲੀਂ-ਗੱਲਾਂ ਨਾਲ)

3. **ਅੰਤੁ ਨ ਸਿਫਤੀ ਕਹਣਿ ਨ ਅੰਤੁ॥** (੫) (ਸਿਫਤੀਂ-ਸਿਫਤਾਂ)

4. **ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥** (੮੩)

(ਦਾਤੀਂ-ਦਾਤਾਂ)

5. **ਕਰਿ ਕਿਰਪਾ ਭਗਤੀ ਪ੍ਰਗਟਾਇਆ॥** (੧੦੮)(ਭਗਤੀਂ-ਭਗਤਾਂ ਨੇ)

6. **ਰਾਤੀ ਰੁਤੀ ਥਿਤੀ ਵਾਰ॥** (੭)

(ਰਾਤਾਂ-ਰਾਤਾਂ, ਰੁਤੀਂ-ਰੁਤਾਂ, ਥਿਤੀਂ-ਥਿਤਾਂ)

7. **ਸਾਧ ਸੇਵਾ ਵਡਭਾਗੀ ਪਾਈਐ॥** (੨੮੩)

(ਵਡਭਾਗੀਂ-ਵਡੇ ਭਾਗਾਂ ਨਾਲ)

8. ਸੇ ਜਨ ਲਾਗੇ ਗੁਰ ਕੀ **ਪਾਈ॥** (੧੯੪) (ਪਾਈਂ-ਪੈਰਾਂ, ਚਰਨਾਂ)

9. ਪੂਰਨ ਪੂਰਿ ਰਹਿਓ ਸ੍ਰਬ **ਠਾਈ॥** (੧੨੩੬) (ਠਾਈਂ-ਥਾਈਂ)

10. ਜਹ ਦੇਖਾ ਸਚੁ ਸਭਨੀ **ਥਾਈ॥** (੧੧੯) (ਥਾਈਂ-ਅਸਥਾਨਾਂ)

11. ਸੋ ਬੋਲਹਿ ਜੋ ਪੇਖਹਿ **ਆਖੀ॥** (੮੯੪) (ਆਖੀਂ-ਅੱਖਾਂ ਨਾਲ)

ਉਪਰੋਕਤ ਤੁਕਾਂ ਵਿਚ ਅਖੀ, ਗਲੀ, ਸਿਫਤੀ, ਦਾਤੀ, ਭਗਤੀ, ਰਾਤੀ, ਰੁਤੀ, ਥਿਤੀ, ਵਡਭਾਗੀ, ਪਾਈ, ਠਾਈ, ਥਾਈ, ਆਖੀ ਆਦਿ ਸ਼ਬਦ ਬਹੁ ਵਚਨ ਨਾਉਂ ਹਨ। ਇਹਨਾਂ ਸਭ ਦਾ ਉਚਾਰਨ **ਬਿੰਦੀ ਲਗਾ ਕੇ**, ਅੱਖੀਂ, ਗਲੀਂ, ਸਿਫ਼ਤੀਂ, ਦਾਤੀਂ, ਭਗਤੀਂ, ਰਾਤੀਂ, ਰੁਤੀਂ, ਥਿਤੀਂ, ਵਡਭਾਗੀਂ, ਪਾਈਂ, ਠਾਈਂ, ਆਖੀਂ ਆਦਿ, ਹੋਵੇਗਾ।

## 6. ਸ਼ਬਦਾਂ ਦਾ ਸੰਬੋਧਨ ਕਰਕੇ ਵਰਤਿਆ ਜਾਣਾ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਜਿਸ ਸ਼ਬਦ ਦੇ ਅੰਤ ਵਿਚ ਕੰਨਾ ਲਗਾਇਆ ਜਾਂਦਾ ਹੈ ਉਹ ਕਈ ਥਾਈਂ ਸੰਬੋਧਨ ਕਰਨ ਵਾਸਤੇ ਲਿਖਿਆ ਗਿਆ ਹੁੰਦਾ ਹੈ। ਅਜਿਹੇ ਸੰਬੋਧਨ ਵਾਲੇ ਸ਼ਬਦਾਂ ਦਾ ਕੰਨਾ ਬਿੰਦੀ ਨਾਲ ਬੁਲਾਉਣਾ ਅਸ਼ੁੱਧ ਪਾਠ ਕਰਨਾ ਹੈ। ਸੰਬੋਧਨ ਵਾਲੇ ਸ਼ਬਦ ਤੋਂ

ਬਾਅਦ ਸੰਬੋਧਕੀ ਬਿਸ੍ਰਾਮ ( ! ) ਦੇਣਾ ਸ਼ੁੱਧ ਪਾਠ ਕਰਨਾ ਹੈ।

**ਮੇਰੇ ਗੋਵਿੰਦਾ**! ਗੁਣ ਗਾਵਾ ਤ੍ਰਿਪਤਿ ਮਨਿ ਹੋਇ॥ (ਪੰਨਾ ੪੦)

ਅਰਥ-ਹੇ ਗੋਵਿੰਦ, (ਪ੍ਰਭੂ)।

**ਗੁਰਾ**! ਇਕ ਦੇਹਿ ਬੁਝਾਈ॥ (ਪੰਨਾ ੨)

ਅਰਥ-ਹੇ ਗੁਰੂ ਜੀ, ਉਚਾਰਨ ਹੈ, **ਗੁਰਾ**। ਬਿੰਦੀ ਲਾ ਕੇ ਗੁਰਾਂ ਉਚਾਰਨ ਅਸ਼ੁੱਧ ਹੈ।

ਮੇਰੇ **ਸਤਿਗੁਰਾ**! ਹਉ ਤੁਧੁ ਵਿਟਹੁ ਕਰਬਾਣੁ॥ (ਪੰਨਾ ੫੨)

ਅਰਥ-ਹੇ ਮੇਰੇ ਸਤਿਗੁਰੂ ਜੀ। ਉਚਾਰਨ ਹੈ, ਸਤਿਗੁਰਾ।

ਮੇਰੇ **ਪ੍ਰੀਤਮਾ**! ਮੈ ਤੁਝ ਬਿਨੁ ਅਵਰੁ ਨ ਕੋਇ॥ (ਪੰਨਾ ੬੧)

ਅਰਥ-ਹੇ ਮੇਰੇ ਪ੍ਰੀਤਮ। ਉਚਾਰਨ ਹੈ, ਪ੍ਰੀਤਮਾ।

**ਲੋਕਾ**! ਮਤ ਕੋ ਫਕੜਿ ਪਾਇ॥ (ਪੰਨਾ ੩੫੮)

ਅਰਥ-ਹੇ ਲੋਕੋ। ਉਚਾਰਨ, ਲੋਕਾ।

**ਪੂਤਾ**! ਮਾਤਾ ਕੀ ਆਸੀਸ॥ (ਪੰਨਾ ੪੯੬)

ਅਰਥ-ਹੇ ਪੁਤਰ। ਉਚਾਰਨ, ਪੂਤਾ।

**ਸੇਖਾ**! ਅੰਦਰਹੁ ਜੋਰੁ ਛਡਿ, ਤੂੰ ਭਾਉ ਕਰਿ ਝਲੁ ਗਵਾਇ॥ (ਪੰਨਾ ੫੫੧)

ਅਰਥ-ਹੇ ਸ਼ੇਖ ਜੀ, ਉਚਾਰਨ ਸ਼ੇਖਾ।

ਮੇਰੇ **ਸਾਹਾ**। ਮੈ ਹਰਿ ਦਰਸਨ ਸੁਖੁ ਹੋਇ॥ (ਪੰਨਾ ੬੭੦)

ਅਰਥ-ਹੇ ਮੇਰੇ ਸ਼ਾਹਾ ਉਚਾਰਨ ਸ਼ਾਹਾ।

**ਸੁਆਮੀ ਪੰਡਿਤਾ**! ਤੁਮ੍ ਦੇਹੁ ਮਤੀ॥ (ਪੰਨਾ ੧੧੭੧)

ਅਰਥ-ਹੇ ਪੰਡਿਤ। ਉਚਾਰਨ, ਪੰਡਿਤਾ।

ਸਰਮੁ ਧਰਮੁ ਦੁਇ ਨਾਨਕਾ! ਜੇ ਧਨੁ ਪਲੈ ਪਾਇ॥ (ਪੰਨਾ ੧੨੮੭)

ਅਰਥ-ਹੇ ਨਾਨਕ। ਉਚਾਰਨ-ਨਾਨਕਾ।

## ਸੰਬੋਧਨ ! ਬਹੁ-ਵਚਨ

ਆਵਹੋ ਸੰਤ ਜਨਹੁ! ਗੁਣ ਗਾਵਹ ਗੋਵਿੰਦ ਕੇਰੇ ਰਾਮ॥ (ਪੰਨਾ ੭੭੫) ਅਰਥ-ਹੇ ਜਨੋ। ਉਚਾਰਨ ਹੈ, ਜਨੋ।

ਗੁਰੁ ਸੰਤ 'ਜਨੋ'! ਪਿਆਰਾ ਮੈ ਮਿਲਿਆ, ਮੇਰੀ ਤ੍ਰਿਸਨਾ ਬੁਝਿ ਗਈ ਆਸੇ॥ (ਪੰਨਾ ੭੭੬) ਅਰਥ-ਹੇ ਜਨੋ, ਉਚਾਰਨ ਜਨੋ।

## 7. ਕਿਰਿਆ ਸੰਬੰਧੀ ਨਿਯਮ

## ਕਿਰਿਆ : ਤੀਜਾ ਪੁਰਖ ਇਕ-ਵਚਨ ਦੀ ਰੂਪ ਸਾਧਨਾ

1. ਬਾਹਰਿ ਜਾਦਾ ਘਰ ਮ੍ਹਿ ਆਣਿਆ॥ (੧੧੭੫)

2. ਖਾਦਾ ਪੈਨਦਾ ਮੂਕਰਿ ਪਾਇ॥ (੧੯੫)

3. ਦੇਂਦਾ ਦੇ ਲੈਂਦੇ ਥਕਿ ਪਾਹਿ॥ (੨)

4. ਖੁਸਿ ਖੁਸਿ ਲੈਦਾ ਵਸਤੁ ਪਰਾਈ॥ (੧੦੨੦)

ਉਪਰੋਕਤ ਤੁਕਾਂ ਵਿਚ ਸ਼ਬਦ 'ਜਾਦਾ', ਖਾਦਾ, ਦੇਦਾ, ਲੈਦਾ, ਕਿਰਿਆ ਤੀਜਾ ਪੁਰਖ ਇਕਵਚਨ ਦੀ ਰੂਪ ਸਾਧਨਾ ਹੈ। ਇਹਨਾਂ ਦਾ ਸ਼ੁੱਧ ਉਚਾਰਨ ਬਿੰਦੀ ਲਗਾ ਕੇ ਜਾਂਦਾ, ਖਾਂਦਾ, ਦੇਂਦਾ, ਲੈਂਦਾ ਹੋਵੇਗਾ।

## ਕਿਰਿਆ : ਤੀਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ

ਗੁਰਬਾਣੀ ਅੰਦਰ ਸ਼ਬਦ ਕਿਰਿਆ (VERB) ਨੂੰ ਬਹੁ ਵਚਨ ਬਣਾਉਣ ਲਈ ਇਹ ਨਿਯਮ ਵਰਤਿਆ ਗਿਆ ਹੈ ਕਿ ਉਸ ਵਿਚ ਸ਼ਬਦ 'ਹੈਂ' ਵਰਤਿਆ ਜਾਂਦਾ ਹੈ। ਜਿਥੇ ਕਿਰਿਆ ਦੇ ਅੰਤ ਵਿਚ 'ਹ' ਸਿਹਾਰੀ ਸਹਿਤ (ਹਿ) ਲਗਿਆ ਹੋਵੇ ਉਥੇ ਉਸ ਉੱਪਰ ਬਿੰਦੀ (ਹਿੰ) ਉਚਾਰਨ ਕਰ ਲਈ ਜਾਂਦੀ ਹੈ। ਯਥਾ :

ਹੈਂ

1. ਸਭ ਕਹਤੇ ਹੈ ਪਾਇਆ॥ (੭੧)

2. ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥ (੩੩੩)

3. ਸਤਜੁਗਿ ਧਰਮੁ ਪੈਰ ਹੈ ਚਾਰਿ॥ (੮੮੦)

ਉਪਰੋਕਤ ਤੁਕਾਂ ਅੰਦਰ 'ਹੈ' ਕ੍ਰਿਆ ਤੇ ਤੀਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੈ। ਉਚਾਰਨ ਹੈ—ਹੈਂ।

1. ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥ (੭੨੬)

2. ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ॥ (੮੧੮)

3. ਪ੍ਰਭੁ ਮੇਰਾ ਹੈ ਸਦਾ ਦਇਆਰੁ॥ (੮੯੮)

ਉਪਰੋਕਤ ਤੁਕਾਂ ਅੰਦਰ ਸ਼ਬਦ 'ਹੈ', ਕ੍ਰਿਆ ਤੇ ਤੀਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਉਚਾਰਨ ਹੈ—ਹੈ। ਇਕ ਵਚਨ ਕਿਰਿਆ ਪੁਰ ਬਿੰਦੀ ਨਹੀਂ ਪੜ੍ਹੀ ਜਾਂਦੀ।

ਹਹਿੰ

1. ਜਿਨ ਕੇ ਚਿਤ ਕਠੋਰ 'ਹਹਿ' ਸੇ ਬਹਹਿ ਨ ਸਤਿਗੁਰ ਪਾਸਿ॥ (੩੧੪)

2. ਅੰਦਰਿ ਮਹਲ ਅਨੇਕ 'ਹਹਿ' ਜੀਉ ਕਰੇ ਵਸੇਰਾ॥ (੪੨੫)

3. ਏਕ ਮੰਦਰੁ ਪੰਚ ਚੋਰ 'ਹਹਿ' ਨਿਤ ਕਰਹਿ ਬੁਰਿਆਈਆ॥ (੧੦੯੬)

ਉਪਰੋਕਤ ਤੁਕਾਂ ਅੰਦਰ ਸ਼ਬਦ 'ਹਹਿ' ਕ੍ਰਿਆ ਤੇ ਤੀਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੈ। ਉਚਾਰਨ ਹੈ—ਹਹਿੰ- ਹੈਂ।

ਇਸੇ ਤਰ੍ਹਾਂ ਕਿਰਿਆ ਵਾਲੇ ਸ਼ਬਦ ਜਾਹਿ, ਪਾਹਿ, ਆਵਹੀ, ਬਿੰਦੀ ਲਗਾ ਕੇ ਜਾਹਿੰ ਪਾਹਿੰ, ਆਵਹੀਂ ਆਦਿ ਸ਼ੁਧ ਉਚਾਰੇ ਜਾਣਗੇ।

ਰਾਜ ਭੁਇਅੰਗ ਪ੍ਰਸੰਗ ਜੈਸੇ 'ਹਹਿ' ਅਬ ਕਛੁ ਮਰਮੁ ਜਨਾਇਆ॥ (੬੫੮)

ਇਸ ਤੁਕ ਵਿਚ 'ਹਹਿ' ਕ੍ਰਿਆ ਤੇ ਤੀਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਉਚਾਰਨ ਹੈ, ਹਹਿ-ਹੈ। ਇਕ ਵਚਨ ਕਿਰਿਆ ਪਰ ਬਿੰਦੀ ਨਹੀਂ ਪੜ੍ਹੀ ਜਾਂਦੀ।

## ਦੂਜਾ ਪੁਰਖ ਇਕ-ਵਚਨ ਦੀ ਰੂਪ ਸਾਧਨਾ

1. ਤੂੰ ਮੇਰੀ ਓਟ ਤੂੰ ਹੈ ਦੀਬਾਣੁ॥ (੩੭੧)

2. ਹੈ, ਤੂ ਹੈ, ਤੂੰ ਹੋਵਨਹਾਰ॥ (੭੨੪)

ਉਪਰੋਕਤ ਤੁਕਾਂ ਵਿਚ ਸ਼ਬਦ 'ਹੈ' ਕਿਰਿਆ ਤੇ ਦੂਜਾ ਪੁਰਖ, ਇਕ ਵਚਨ ਦੀ ਰੂਪ ਸਾਧਨਾ ਹੈ। ਉਚਾਰਨ ਹੈ, ਹੈਂ। ਅਰਥ-ਤੂੰ ਹੈਂ। ਤੂਹੈ ਦਾ ਉਚਾਰਨ ਹੈ, ਤੂੰਹੈਂ।

ਹੋਹਿ

1. ਜਪਿ ਮਨ ਨਾਮੁ ਹਰੀ 'ਹੋਹਿ' ਸਰਬ ਸੁਖੀ॥ (੬੬੯)

2. ਰੇ ਮਨ ਤੂ ਭੀ 'ਹੋਹਿ' ਦਾਸੁ॥ (੧੧੯੨)

ਉਪਰੋਕਤ ਤੁਕਾਂ ਵਿਚ 'ਹੋਹਿ' ਸ਼ਬਦ ਕਿਰਿਆ ਤੇ ਦੂਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ, ਤੂੰ ਹੋਵੇਂ। ਉਚਾਰਨ ਹੈ, ਹੋਹਿਂ-ਹੋਹੇਂ।

1. ਸਹਸ ਸਿਆਣਪਾ ਲਖ 'ਹੋਹਿ' ਤ ਇਕ ਨ ਚਲੈ ਨਾਲਿ॥ (੧)

2. ਜਾ ਕੈ ਸੰਗਿ ਕਿਲਬਿਖ 'ਹੋਹਿ' ਨਾਸ॥ (੮੬੩)

3. ਦਾਗੇ 'ਹੋਹਿ' ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥ (੯੭੦)

ਉਪਰੋਕਤ ਤੁਕਾਂ ਵਿਚ 'ਹੋਹਿ' ਸ਼ਬਦ, ਕਿਰਿਆ ਤੇ ਤੀਜਾ ਪੁਰਖ ਬਹੁ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਹੋਵਣ, ਹੁੰਦੇ ਹਨ। ਉਚਾਰਨ ਹੈ, 'ਹੋਹਿਂ'।

ਦੇਹਿ

1. ਜਿਸੁ ਤੂੰ 'ਦੇਹਿ' ਤਿਸੈ ਕਿਆ ਚਾਰਾ॥ (੯)

2. ਜੋ ਤੂੰ 'ਦੇਹਿ' ਸੋਈ ਸੁਖੁ ਸਹਣਾ॥ (੧੦੬)

3. ਬਾਬਾ ਜਿਸ ਤੂੰ 'ਦੇਹਿ' ਸੋਈ ਜਨੁ ਪਾਵੈ॥ (੯੧੭)

ਉਪਰੋਕਤ ਤੁਕਾਂ ਵਿਚ ਸ਼ਬਦ ਦੇਹਿ, ਕਿਰਿਆ ਤੇ ਦੂਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਤੂੰ ਦੇਵੇਂ, ਤੂੰ ਦੇਂਦਾ ਹੈ। ਉਚਾਰਨ ਹੈ, ਦੇਹਿਂ-ਦੇਂਹ।

## ਕਿਰਿਆ : ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ

ਗੁਰਬਾਣੀ ਅੰਦਰ ਕਿਰਿਆ ਸ਼ਬਦ ਨੂੰ ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਬਣਾਉਣ ਲਈ ਉਸਦੇ ਅੰਤ ਵਿਚ 'ਹ' ਔਂਕੜ ਸਹਿਤ (ਹੁ) ਵਰਤਿਆ

ਗਿਆ ਹੈ। ਜੇ ਸ਼ਬਦ ਅਜਿਹਾ ਹੋਵੇ ਜਿਸਦੇ ਲਿਖਣ ਲਈ ਉਸਦੇ ਅੰਤ ਵਿਚ 'ਹ' ਲਿਖਿਆ ਜਾਂਦਾ ਹੈ ਤਾਂ ਉਸਦੇ ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਬਣਾਉਣ ਵਾਸਤੇ ਦੂਜਾ 'ਹ' ਹੋਰ ਲਗਾਇਆ ਜਾਂਦਾ ਹੈ ਤੇ ਅੰਤਲੇ 'ਹ' ਨਾਲ ਔਂਕੜ ਦੀ ਵਰਤੋਂ ਕੀਤੀ ਜਾਂਦੀ ਹੈ। ਅੰਤਲਾ 'ਹ' ਔਂਕੜ ਸਹਿਤ ('ਹੁ') ਆਪਣੇ ਤੋਂ ਪਹਿਲੇ 'ਹ' ਪਰ ਹੋੜੇ ਦੀ ਤਰ੍ਹਾਂ ਜਾਂ ਉਸਦੇ ਅੰਤ ਵਿਚ ਊੜੇ ਵਾਂਗੂ ਉਚਾਰਨ ਹੁੰਦਾ ਹੈ। ਇਸ ਨਿਯਮ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ।

ਹੁ

1. ਸਾਚ ਪਦਾਰਥੁ ਗੁਰਮੁਖਿ 'ਲਹਹੁ'॥ (੧੧੩੮)

2. ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ॥ (੨੫੫)

ਉਪਰੋਕਤ ਤੁਕਾਂ ਵਿਚ ਲਹਹੁ ਦਾ ਉਚਾਰਨ ਹੈ ਲਹੋ, ਚਾਹਹੁ ਦਾ ਉਚਾਰਨ ਹੈ ਚਾਹੋ।

ਹਹੁ

1. ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥ (੬੯੨)

2. ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥ (੧੦੭੩)

ਉਪਰੋਕਤ ਤੁਕਾਂ ਵਿਚ ਹਹੁ ਸ਼ਬਦ, ਕਿਰਿਆ ਤੇ ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ—ਤੁਸੀਂ ਹੋ। ਉਚਾਰਨ ਹੈ, ਹੋ। ਉਸਦਾ ਹ+ਹੋ ਉਚਾਰਨ ਕੀਤਾ ਜਾਣਾ ਅਸ਼ੁੱਧ ਹੈ।

ਹੋਹੁ

1. ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ॥ (੧੯੩)

2. ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥ (੧੪੦)

3. ਲਬੁ ਲੋਭੁ ਤਜਿ ਹੋਹੁ ਨਿਚਿੰਦਾ॥ (੧੦੪੧)

ਉਪਰੋਕਤ ਤੁਕਾਂ ਅੰਦਰ ਹੋਹੁ, ਕਿਰਿਆ ਤੇ ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੈ, ਅਰਥ ਹੈ—ਤੁਸੀਂ ਹੋਵੋ। ਗੁਰਬਾਣੀ ਦੀ ਲਿਖਾਈ ਦੇ ਨਿਯਮ ਅਨੁਸਾਰ ਅੰਤਲੇ 'ਹੁ' ਨੇ ਆਪਣੇ ਤੋਂ ਪਹਿਲੇ 'ਹ' ਪੁਰ ਹੋੜੇ ਜਾਂ ਉਸਦੇ ਅੰਤ ਵਿਚ ਊੜੇ ਵਾਂਗੂ ਪੜ੍ਹਿਆ ਜਾਣਾ ਹੈ— ਉਚਾਰਨ ਹੈ, ਹੋਓ। ਉਸਦਾ ਹੋ+ਹੋ ਪੜ੍ਹਿਆ ਜਾਣਾ ਅਸ਼ੁਧ ਹੈ।

ਦੇਹੁ

1. ਜੋ ਤੁਮ ਦੇਹੁ ਸੋਈ ਸੁਖੁ ਪਾਈਂ॥ (੩੯੬)

2. ਹਰਿ ਜੀਉ ਤੁਮ ਆਪੇ ਦੇਹੁ ਬੁਝਾਈ॥ (੬੦੧)

3. ਨਾਨਕੁ ਮੰਗੈ ਦਾਨੁ, ਕਰਿ ਕਿਰਪਾ ਨਾਮੁ ਦੇਹੁ॥ (੭੧੦)

ਉਪਰੋਕਤ ਤੁਕਾਂ ਅੰਦਰ ਸ਼ਬਦ ਦੇਹੁ, ਕਿਰਿਆ ਤੇ ਦੂਜਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਤੁਮ ਦੇਵੋ। ਉਚਾਰਨ ਹੈ, ਦੇਹਉ। ਉਸਦਾ ਦੇਹ ਪੜ੍ਹਿਆ ਜਾਣਾ ਅਸ਼ੁੱਧ ਹੈ।

ਇਸੇ ਤਰ੍ਹਾਂ ਲੇਹੁ ਦਾ ਉਚਾਰਨ ਹੈ, ਲੇਹਓ। ਗਾਵਹੁ ਦਾ ਗਾਵੋ। ਤੋਰਹੁ ਦਾ ਤੋਰੋ, ਕਰਹੁ ਦਾ ਕਰੋ, ਆਵਹੁ ਦਾ ਆਵੋ, ਮਿਲਹੁ ਦਾ ਮਿਲੋ, ਖੋਜਹੁ ਦਾ ਖੋਜੋ, ਦੇਵਹੁ ਦਾ ਦੇਵੋ, ਬੈਠਾਵਹੁ ਦਾ ਬੈਠਾਵੋ, ਕਰਿਅਹੁ ਦਾ ਕਰਿਓ, ਸਦਿਅਹੁ ਦਾ ਸਦਿਓ, ਸ਼ੁੱਧ ਉਚਾਰਨ ਹੈ।

## ਕਿਰਿਆ : ਪਹਿਲਾ ਪੁਰਖ-ਇਕ ਵਚਨ ਦੀ ਰੂਪ ਸਾਧਨਾ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦ ਕਿਰਿਆ ਜਦ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੋਵੇ ਤਾਂ ਉਸਦੇ ਅੰਤਲੇ ਕੰਨੇ ਪੁਰ ਬਿੰਦੀ ਹੁੰਦੀ ਹੈ। ਜਿਥੇ ਅਜਿਹੇ ਸ਼ਬਦਾਂ ਪੁਰ ਬਿੰਦੀ ਦੀ ਵਰਤੋਂ ਨਾ ਕੀਤੀ ਗਈ ਹੋਵੇ ਉਥੇ ਸ਼ਬਦਾਂ ਦੇ ਸਾਹਿਤਕ ਤੌਰ ਪਰ ਸਹੀ ਪੜ੍ਹਨ ਵਾਸਤੇ ਨਿਯਮ ਅਨੁਸਾਰ ਬਿੰਦੀ ਉਚਾਰਨ ਕਰ ਲਈ ਜਾਂਦੀ ਹੈ। ਇਸ ਅਸੂਲ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ।

1. ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ॥ (੪੦)
2. ਗੁਰ ਕੇ ਚਰਣ ਧੋਇ ਧੋਇ ਪੀਵਾ॥ (੨੩੯)
3. ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ (੭੨੯)
4. ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥ (੧੩੯)
5. ਜਹ ਦੇਖਾ ਤਹ ਏਕੋ ਸੋਈ॥ (੩੫੭)

ਉਪਰੋਕਤ ਤੁਕਾਂ ਵਿਚ ਜੀਵਾ, ਪੀਵਾ, ਧੋਵਾ, ਹੋਵਾ, ਦੇਖਾ, ਦਾ ਸ਼ੁੱਧ ਉਚਾਰਨ ਜੀਵਾਂ, ਪੀਵਾਂ, ਧੋਵਾਂ, ਹੋਵਾਂ, ਦੇਖਾਂ, ਆਦਿ ਹੋਵੇਗਾ। ਅਰਥ, ਮੈਂ ਜੀਊਂਦਾ ਹਾਂ, ਮੈਂ ਪੀਂਦਾ ਹਾਂ, ਮੈਂ ਧੋਦਾਂ ਹਾਂ, ਮੈਂ ਦੇਖਦਾ ਹਾਂ, ਹੋਵੇਗਾ।

**ਗਾਉ**

1. ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ॥ (੩੭੬)
2. ਆਠ ਪਹਰ ਮੇਰੇ ਮਨ ਗਾਉ॥

ਤੁਕ ਨੰਬਰ 1 ਵਿਚ 'ਗਾਉ' ਕਿਰਿਆ ਤੇ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਮੈਂ ਗਾਵਾਂ, ਮੈਂ ਗਾਇਨ. ਕਰਾਂ। ਉਚਾਰਨ ਹੈ, ਗਾਉਂ। ਪਰ ਤੁਕ ਨੰਬਰ 2 ਵਿਚ 'ਗਾਉ' ਕਿਰਿਆ ਤੇ ਦੂਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਤੂੰ ਗਾਇਨ ਕਰ। ਉਚਾਰਨ ਹੈ, ਗਾਉ।

**ਜਾਉ**

1. ਹਉ ਬਲਿਹਾਰਿ **ਜਾਉ** ਗੁਰਦੇਵ॥ (੧੧੪੪)

2. ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ॥ (੪੩)

ਤੁਕ ਨੰਬਰ (1) ਵਿਚ **'ਜਾਉ'** **ਕਿਰਿਆ** ਤੇ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਮੈਂ ਜਾਵਾਂ, ਮੈਂ ਜਾਂਦਾ ਹਾਂ। ਉਚਾਰਨ ਹੈ, ਜਾਉਂ। ਪਰ ਤੁਕ ਨੰਬਰ (2) ਵਿਚ 'ਜਾਉ' ਕਿਰਿਆ ਤੇ ਤੀਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ, ਅਰਥ ਹੈ ਜਾਏ, ਜਾਵੇ। ਉਚਾਰਨ ਹੈ, ਜਾਉ।

**ਪਾਉ**

1. ਗੁਰ ਪ੍ਰਸਾਦਿ ਨਾਨਕ ਸੁਖੁ **ਪਾਉ**॥ (੨੯੪)

2. ਦੂਜੇ ਪਾਥਰ ਧਰੀਐ **ਪਾਉ**॥ (੫੨੫)

3. **ਪਾਉ** ਘੀਉ ਸੰਗਿ ਲੂਨਾ॥ (੬੫੬)

ਤੁਕ ਨੰਬਰ (1) ਵਿਚ **'ਪਾਉ'** **ਕਿਰਿਆ** ਤੇ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਮੈਂ ਪਾਵਾਂ, ਮੈਂ ਪਾਉਂਦਾ ਹਾਂ। ਉਚਾਰਨ ਹੈ, ਪਾਉਂ।

ਤੁਕ ਨੰਬਰ (2) ਵਿਚ **'ਪਾਉ'** **ਨਾਂਵ** ਹੈ। ਅਰਥ ਹੈ, ਪੈਰ, ਚਰਨ। ਉਚਾਰਨ ਹੈ ਪਾਂਉ। ਤੁਕ ਨੰਬਰ (3) ਵਿਚ 'ਪਾਉ' ਦਾ **ਅਰਥ** ਹੈ, ਚਾਰ ਛਟਾਂਕ, ਸੇਰ ਦਾ ਚੌਥਾ ਹਿੱਸਾ। ਉਚਾਰਨ ਹੈ, **ਪਾਉ**। (ਨੋਟ : ਜਿਵੇਂ ਅਜਕਲ੍ਹ ਤੋਲ ਲਈ ਕਿਲੋਗ੍ਰਾਮ ਦਾ ਵੱਟਾ ਵਰਤਿਆ ਜਾਂਦਾ ਹੈ, ਇਸੇ ਤਰ੍ਹਾਂ ਪਹਿਲਾਂ ਸੇਰ, ਪਾਉ, ਛਟਾਂਕ ਦੇ ਵੱਟੇ ਵਰਤੀ ਦੇ ਸਨ।)

**ਦੇਉ**

1. ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ **ਕਉ ਦੇਉ**॥ (੫੧੫)

2. ਅੰਤਰਿ **ਦੇਉ** ਨ ਜਾਨੈ ਅੰਧੁ॥ (੧੧੬੦)

ਤੁਕ ਨੰਬਰ (1) ਵਿਚ 'ਦੇਉ' **ਕਿਰਿਆ** ਤੇ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਮੈਂ ਦੇਵਾਂ, ਮੈਂ ਦੇਂਦਾ ਹਾਂ। ਉਚਾਰਨ ਹੈ, ਦੇਉਂ। ਪਰ ਤੁਕ ਨੰਬਰ (2) ਵਿਚ ਦੇਉ ਨਾਉਂ ਹੈ। ਅਰਥ ਹੈ ਦੇਵਤਾ, ਉਚਾਰਨ ਹੈ, ਦੇਉ।

**ਬੋਲੀ**

1. ਬੋਲਾਇਆ **ਬੋਲੀ** ਖਸਮ ਦਾ॥ (੭੪)

2. ਬਿਖੁ ਖਾਵੈ ਬਿਖੁ **ਬੋਲੀ** ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥

(੧੧੨੭)

ਤੁਕ ਨੰਬਰ (1) ਵਿਚ **'ਬੋਲੀ'** ਕਿਰਿਆ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ, ਅਰਥ ਹੈ ਮੈਂ ਬੋਲਾਂ, ਮੈਂ ਬੋਲਦਾ ਹਾਂ। ਉਚਾਰਨ ਹੈ, ਬੋਲੀਂ। ਪਰ ਤੁਕ ਨੰਬਰ (2) ਵਿਚ 'ਬੋਲੀ' 'ਨਾਉ' ਹੈ। ਅਰਥ ਹੈ **ਬੋਲ-ਵਚਨ**। ਉਚਾਰਨ ਹੈ, ਬੋਲੀ॥

ਕਰੀ

1. ਕਵਣੁ ਸੁ ਵੇਸੋ ਹਉ **'ਕਰੀ'** ਜਿਤੁ ਵਸਿ ਆਵੈ ਕੰਤੁ॥ (੧੩੮੪)

2. ਗੁਰਿ ਪੂਰੈ ਜਬ ਕਿਰਪਾ **'ਕਰੀ'**॥ (੧੯੦)

ਤੁਕ ਨੰਬਰ (1) ਵਿਚ **ਸ਼ਬਦ 'ਕਰੀ'** ਕਿਰਿਆ ਤੇ ਪਹਿਲਾ **ਪੁਰਖ** ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ **ਹੈ, ਮੈਂ ਕਰਾਂ**- ਮੈਂ ਕਰਦਾ ਹਾਂ। ਉਚਾਰਨ ਹੈ- **ਕਰੀਂ**। ਉਸਦਾ-'ਕਰੀ' ਪੜ੍ਹਿਆ **ਜਾਣਾ, ਅਸ਼ੁਧ** ਹੈ। ਤੁਕ ਨੰਬਰ (2) ਵਿਚ 'ਕਰੀ' ਕਿਰਿਆ ਤੇ ਤੀਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ, ਅਰਥ ਹੈ, ਕੀਤੀ, ਕੀਤੀ ਹੈ। ਉਚਾਰਨ ਹੈ, **ਕਰੀ**।

ਜਾਈ

1. ਮੇਰੇ ਰਾਮ ਹਰਿ ਜਨ ਕੈ **ਹਉ ਬਲਿ ਜਾਈ**॥ (੭੪੯)

2. ਨੈਨਹ ਦੇਖਤ ਇਹੁ ਜਗੁ **ਜਾਈ**॥ (੩੨੫)

ਤੁਕ ਨੰਬਰ (1) ਵਿਚ 'ਜਾਈ' ਕਿਰਿਆ ਪਹਿਲਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ ਮੈਂ ਜਾਵਾਂ, ਮੈਂ ਜਾਂਦਾ ਹਾਂ। ਉਚਾਰਨ ਹੈ, ਜਾਈਂ। ਪਰ ਤੁਕ ਨੰਬਰ (2) ਵਿਚ 'ਜਾਈ' ਕਿਰਿਆ ਤੇ ਤੀਜਾ ਪੁਰਖ ਇਕ ਵਚਨ ਦੀ ਰੂਪ ਸਾਧਨਾ ਹੈ। ਅਰਥ ਹੈ, ਜਾਂਦਾ ਹੈ। ਉਚਾਰਨ, ਹੈ **ਜਾਈ**।

## ਕਿਰਿਆ : ਪਹਿਲਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਅਜਿਹਾ ਸ਼ਬਦ ਜੋ ਕਿਰਿਆ ਤੇ ਪਹਿਲਾ ਪੁਰਖ ਬਹੁ-ਵਚਨ ਦੀ ਰੂਪ ਸਾਧਨਾ ਹੋਵੇ ਉਸਦੇ ਅੰਤ ਵਿਚ 'ਹ' ਮੁਕਤਾ ਜਾਂ 'ਹ' ਸਿਹਾਰੀ ਸਹਿਤ (ਹਿ) ਵਰਤਿਆ ਜਾਂਦਾ ਹੈ। ਉਹਨਾਂ ਦੋਹਾਂ ਸਰੂਪ ਦਾ ਉਚਾਰਨ ਇਕ ਜੈਸਾ ਹੁੰਦਾ ਹੈ। ਜਿਵੇਂ :

1. ਹਮ ਅਵਗਨ ਕਰਹ ਅਸੰਖ ਨੀਤਿ, ਤੁਮ੍ ਨਿਰਗੁਨ ਦਾਤਾਰੇ॥ (੮੦੯)

ਇਸ ਤੁਕ ਵਿਚ 'ਕਰਹ' ਦਾ ਅਰਥ ਹੈ, ਅਸੀਂ ਕਰਦੇ ਹਾਂ। ਉਚਾਰਨ ਹੈ, ਕਰਹਿੰ।

2. ਸਾਹੁ ਹਮਾਰਾ ਤੂੰ ਧਣੀ, ਜੈਸੀ ਤੂੰ ਰਾਸਿ ਦੇਹਿ, ਤੈਸੀ ਹਮ ਲੇਹਿ॥ (੧੬੫)

ਇਸ ਤੁਕ ਵਿਚ ਲੇਹਿ ਦਾ ਅਰਥ ਹੈ, **ਅਸੀਂ ਲੈਂਦੇ** ਹਾਂ। ਉਚਾਰਨ ਹੈ, **ਲੇਹਿੰ**।

3. ਬਹੁਰਿ ਹਮ, ਕਾਹੇ ਆਵਹਿਗੇ॥ (੧੧੦੩)

ਇਸ ਤੁਕ ਵਿਚ 'ਆਵਹਿਗੇ' ਦਾ ਅਰਥ ਹੈ, ਅਸੀਂ ਆਵਾਂਗੇ। ਉਚਾਰਨ ਹੈ,

ਆਵਹਿੰਗੇ। ਇਸੇ ਤਰ੍ਹਾਂ ਲਾਗਹ ਦਾ ਲਾਗਹਿੰ, ਖੇਲਹੰ ਦਾ ਖੇਲਹਿੰ, ਗਾਵਹਿੰ ਦਾ ਗਾਵਹਿੰ, ਬੋਲਹਿ ਦਾ ਬੋਲਹਿੰ ਆਦਿ ਉਚਾਰਨ ਬਿੰਦੀ ਲਗਾ ਕੇ ਸ਼ੁਧ ਹੋਵੇਗਾ।

## 'ਸ਼ਬਦ' ਕਿਰਿਆ ਨਾਲ ਸਿਹਾਰੀ ਦੀ ਕਾਰਕ ਦੇ ਤੌਰ 'ਤੇ ਵਰਤੋਂ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਜਦ ਸ਼ਬਦ ਕਿਰਿਆ ਦੇ ਅੰਤਲੇ ਅੱਖਰ ਨਾਲ ਸਿਹਾਰੀ ਕਾਰਕ ਦੇ ਤੌਰ ਪਰ ਵਰਤੀ ਜਾਂਦੀ ਹੈ ਤਾਂ ਉਹ ਅਰਥ ਕਰਨ ਵਿਚ ਸਹਾਇਕ ਹੁੰਦੀ ਹੈ, ਪੜ੍ਹਨ ਨਾਲ ਸਬੰਧ ਨਾ ਹੋਣ ਕਰਕੇ ਉਚਾਰਨ ਨਹੀਂ ਕੀਤੀ ਜਾਂਦੀ। ਅਜਿਹੀ ਸਿਹਾਰੀ ਸ਼ਬਦ ਨਾਲ ਮਿਲ ਕੇ ਆਮ ਤੌਰ ਪਰ, 'ਕੇ' ਜਾਂ 'ਕਰਕੇ' ਦੇ ਅਰਥ ਦਿੰਦੀ ਹੈ। ਇਸ ਨਿਯਮ ਨੂੰ ਸਪਸ਼ਟ ਕਰਨ ਲਈ ਹੇਠ ਕੁਝ ਤੁਕਾਂ ਦੇ ਰਹੇ ਹਾਂ।

1. ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥ (੨੨੧)
2. ਸਗਲ ਤਿਆਗਿ ਗੁਰ ਸਰਣੀ ਆਇਆ॥ (੧੯੨)
3. ਨਾਮ ਬਿਸਾਰਿ ਲਗੈ ਅਨ ਸੁਆਇ॥ (੧੯੨)

ਇਹਨਾਂ ਉਪਰੋਕਤ ਤੁਕਾਂ ਵਿਚ, ਮਾਰਿ ਦਾ ਅਰਥ ਹੈ ਮਾਰ ਕੇ, ਤਿਆਗਿ ਦਾ ਤਿਆਗ ਕੇ, ਬਿਸਾਰਿ ਦਾ ਬਿਸਾਰ ਕੇ। ਉਚਾਰਨ ਹੈ, ਮਾਰ, ਤਿਆਗ ਤੇ ਬਿਸਾਰ।

1. ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥ (੧੪)
2. ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ॥ (੮੦੭)
3. ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ (੭੯੪)
4. ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥ (੪੭੧)

ਇਹਨਾਂ ਉਪਰੋਕਤ ਤੁਕਾਂ ਵਿਚ 'ਸੁਣਿ ਸੁਣਿ' ਦਾ ਅਰਥ ਹੈ, ਸੁਣ ਸੁਣ ਕੇ, 'ਰਜਿ ਰਜਿ' ਦਾ ਅਰਥ ਹੈ, ਰੱਜ ਰੱਜ ਕੇ, 'ਤਪਿ ਤਪਿ' ਦਾ ਤਪ ਤਪ ਕੇ, 'ਲੁਹਿ ਲੁਹਿ' ਦਾ ਲੁਛ ਲੁਛ ਕੇ, ਕੁਹਿ ਦਾ ਕੁਹ ਕੇ। ਉਚਾਰਨ ਹੈ, ਸੁਣ ਸੁਣ, ਰਜ ਰਜ, ਤਪ ਤਪ, ਲੁਹ ਲੁਹ, ਕੁਹ। ਇਹਨਾਂ ਦਾ ਲੁਹੇ ਲੁਹੇ, ਤੇ ਕੁਹੇ ਪੜ੍ਹਿਆ ਜਾਣਾ ਅਸ਼ੁੱਧ ਹੈ।

## 8. ਪੈਰ ਚਿੰਨ੍ਹਾਂ ਵਾਲੇ ਸ਼ਬਦ

ਗੁਰਬਾਣੀ ਵਿਚ ਕਈ ਅੱਖਰਾਂ ਦੇ ਹੇਠ ਉਦਾਤ ਚਿੰਨ੍ਹ ਹਲੰਤ ( ੍ ), ਹ ਚਿੰਨ੍ਹ ( ੍ਹ ) ਅਤੇ ਯਕਸ਼ ਚਿੰਨ੍ਹ ( ੵ ) ਲੱਗੇ ਹੋਏ ਹਨ, ਜਿਹਨਾਂ ਦੇ ਲੱਗਣ ਨਾਲ ਸ਼ਬਦ ਦਾ ਉਚਾਰਨ ਬਦਲ ਜਾਂਦਾ ਹੈ। ਜਿਵੇਂ :

(ੳ) ਉਦਾਤ ਚਿੰਨ੍ਹ ਹਲੰਤ ( ੍ )

1. ਗੁਣ ਰਾਸਿ ਬੰਨ੍ਹਿ ਪਲੈ ਆਨੀ॥ (ਪੰਨਾ ੩੭੨)

2. ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ॥ (ਪੰਨਾ ੪੨੦)

3. ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥ (ਪੰਨਾ ੨੩)

4. ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ॥ (ਪੰਨਾ ੯੪)

ਤੁਕ ਨੰਬਰ (1) ਤੇ (2) ਵਿਚ ਬੰਨ੍ਹਿ ਸ਼ਬਦ ਦੇ ਹੇਠਾਂ ਉਦਾਤ ਚਿੰਨ੍ਹ ( ੍ ) ਲੱਗਾ ਹੋਇਆ ਹੈ। ਜਿਸ ਨਾਲ ਅਰਥ ਹੋਵੇਗਾ, ਬੰਨਣਾ। ਤੁਕ ਨੰਬਰ (3) ਤੇ (4) ਵਿਚ ਬੰਨਿ ਦੇ ਥੱਲੇ ਇਹ ਚਿੰਨ੍ਹ ਨਹੀਂ ਪਰ ਅਰਥ ਬੰਨਣ ਦਾ ਹੀ ਹੈ। ਇਸ ਲਈ ਇਹ ਉਦਾਤ ਚਿੰਨ੍ਹ ਲਾ ਕੇ ਹੀ ਸ਼ੁਧ ਉਚਾਰਨ, ਬੰਨ੍ਹਿ ਕੀਤਾ ਜਾਵੇਗਾ।

ਉਦਾਤ ਚਿੰਨ੍ਹ ਹਲੰਤ ਤੋਂ ਭਾਵ ਹੈ ਕਿ ਜਿਸ ਅੱਖਰ ਥੱਲੇ ਇਹ ਲੱਗਾ ਹੈ, ਉਸ ਵਿਚ ਬਹੁਤ ਸੂਖਮ ਜਿਹੀ 'ਹ' ਦੀ ਅਵਾਜ਼ ਮਿਲਾ ਕੇ ਉਸ ਅੱਖਰ ਦਾ ਉਚਾਰਨ ਕਰਨਾ ਹੈ।

5. ਪਰਮੇਸਰਿ ਦਿਤਾ ਬੰਨਾ॥ (ਪੰਨਾ ੬੨੮)

6. ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥ (ਪੰਨਾ ੧੩੮੩)

ਤੁਕ ਨੰਬਰ (5) ਵਿਚ ਬੰਨਾ ਦਾ ਅਰਥ, ਆਸਰਾ ਹੈ ਤੇ ਤੁਕ ਨੰਬਰ (6) ਵਿਚ ਬੰਨਾ ਦਾ ਅਰਥ, ਕਿਨਾਰਾ ਹੈ। ਇਸ ਲਈ ਇਹਨਾਂ ਦੋਹਾਂ ਥਾਵਾਂ ਤੇ ਉਦਾਤ ਚਿੰਨ੍ਹ ( ੍ ) ਨਹੀਂ ਲਗੇਗਾ।

(ਅ) 'ਹ' ਚਿੰਨ੍ਹ ( ੍ਹ ) ਜਿਨ੍ਹਾਂ ਸ਼ਬਦਾਂ ਦਾ ਅਰਥ ਨਹਾਉਣ (ਇਸ਼ਨਾਨ) ਨਾਲ ਸੰਬੰਧ ਰੱਖਦਾ ਹੈ ਉਥੇ ਨੰਨੇ ਅੱਖਰ ਹੇਠ ਅੱਧੇ ਹਾਹੇ ਦਾ ਉਚਾਰਨ ਕਰਨਾ ਚਾਹੀਦਾ ਹੈ, ਜਿਵੇਂ ਕਿ :

7. ਤੀਰਥਿ 'ਨਾਵਾ' ਜੇ ਤਿਸੁ ਭਾਵਾ, ਵਿਣੁ ਭਾਣੇ ਕਿ 'ਨਾਇ' ਕਰੀ॥ (ਜਪੁ ਜੀ)

8. ਅੰਤਰਗਤਿ ਤੀਰਥਿ ਮਲਿ 'ਨਾਉ'॥ (ਜਪੁ ਜੀ)

9. ਰਾਮ ਦਾਸਿ ਸਰੋਵਰ 'ਨਾਤੇ'॥ (ਪੰਨਾ ੬੨੪)

10. 'ਨਾਤੀ' ਧੋਤੀ ਸੰਬਹੀ ਸੁਤੀ ਆਇ ਨਚਿੰਦੁ॥ (ਪੰਨਾ ੧੩੭੯)

11. ਇਕੁ ਲਖੁ ਪੂਤ ਸਵਾ ਲਖੁ 'ਨਾਤੀ'॥ (ਪੰਨਾ ੪੮੧)

12. ਸਾਚਾ ਸਾਹਿਬੁ ਸਾਚੁ 'ਨਾਇ' ਭਾਖਿਆ ਭਾਉ ਅਪਾਰੁ॥ (ਜਪੁ ਜੀ)

13. ਅੰਮ੍ਰਿਤ ਵੇਲਾ ਸਚੁ 'ਨਾਉ' ਵਡਿਆਈ ਵੀਚਾਰ॥ (ਜਪੁ ਜੀ)

ਤੁਕ ਨੰਬਰ (7) ਵਿਚ ਆਏ ਸ਼ਬਦ ਨਾਵਾ ਤੇ ਨਾਇ ਦਾ ਉਚਾਰਨ, ਹੇਠ ਅੱਧਾ ਹਾਹਾ ਬੁਲਾ ਕੇ ਨ੍ਹਾਵਾਂ ਤੇ ਨ੍ਹਾਇ ਹੋਵੇਗਾ। ਇਸੇ ਤਰ੍ਹਾਂ 8, 9 ਤੇ 10 ਵਿਚ ਨ੍ਹਾਓ, ਨ੍ਹਾਤੇ ਤੇ ਨ੍ਹਾਤੀ ਹੋਵੇਗਾ। ਪਰ (11) ਨੰਬਰ ਤੁਕ ਵਿਚ ਨਾਤੀ ਦਾ ਅਰਥ ਪੋਤਰੇ ਹੈ ਇਸ ਲਈ ਥੱਲੇ ਪੈਰ ਵਿਚ ਅੱਧਾ ਹਾਹਾ ਨਹੀਂ ਬੁਲਾਉਣਾ। ਇਸੇ ਤਰ੍ਹਾਂ

ਤੁਕ ਨੰਬਰ (12) ਵਿਚ ਨਾਇ ਤੇ ਤੁਕ ਨੰਬਰ (13) ਵਿਚ ਨਾਉ ਸ਼ਬਦਾਂ ਦਾ ਅਰਥ 'ਨਾਮ' ਹੈ ਇਸ ਲਈ ਇਥੇ ਹ ਚਿੰਨ ( ੍ਹ ) ਦਾ ਉਚਾਰਨ ਨਹੀਂ ਕਰਨਾ।

ਇਸੇ ਤਰ੍ਹਾਂ ਹੋਰ ਵੀ ਸ਼ਬਦ ਹਨ ਜਿਵੇਂ ਕਿ ਚਰੈ ਤੇ ਚਰ੍ਹੈ, ਪੜਿਆ ਤੇ ਪੜ੍ਹਿਆ, ਚੋਲਾ ਤੇ ਚੋਲ੍ਹਾ, ਕਲ ਤੇ ਕਲ੍ਹ, ਸਰਾ ਤੇ ਸਰ੍ਹਾ ਆਦਿ।

(ੲ) **ਯਕਸ਼ ਚਿੰਨ੍ਹ** ( ੵ ) –ਇਹ ਚਿੰਨ੍ਹ ਅੱਧੇ ਯੱਯੇ ਦੇ ਉਚਾਰਨ ਦਾ ਕੰਮ ਦਿੰਦਾ ਹੈ। ਗੁਰਬਾਣੀ ਅੰਦਰ ਇਹ ਚਿੰਨ ਕਈ ਜਗ੍ਹਾ ਆਇਆ ਹੈ। ਜਿਵੇਂ ਕਿ :

ਅਕਰਣੰ ਕਰੋਤਿ ਅਖਾਦ੍ਯਿ ਖਾਦੵੰ, ਅਸਾਜੵੰ, ਸਾਜਿ ਸਮਜਯਾ॥

(ਪੰਨਾ ੧੩੫੮)

ਆਤਮ ਰਖੵਾ ਗੋਪਾਲ ਸੁਆਮੀ ਧਨ ਚਰਣ ਰਖੵਾ ਜਗਦੀਸੵਰਹ॥

(ਪੰਨਾ ੧੩੫੮)

ਜੇਨ ਕਲਾ ਸਸਿ ਸੂਰ ਨਖੵਤ੍ਰ ਜੋਤੵਿੰ ਸਾਸੰ ਸਰੀਰ ਧਾਰਣੰ॥

(ਪੰਨਾ ੧੩੫੯)

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਅਖਾਦ੍ਯਿ, ਖਾਦੵੰ, ਅਸਾਜੵੰ, ਰਖੵਾ, ਨਖੵਤ੍ਰ ਤੇ ਜੋਤੵਿੰ ਦਾ ਉਚਾਰਨ ਇਸ ਯਕਸ਼ ਚਿੰਨ੍ਹ ਸਹਿਤ ਕਰਨਾ ਚਾਹੀਦਾ ਹੈ ਨਹੀਂ ਤਾਂ ਪਾਠ ਤੇ ਅਰਥ ਦਰੁਸਤ ਨਹੀਂ ਹੋ ਸਕਣਗੇ।

(ਸ) **ਵਿਸਰਗਾਂ** (:) – ਇਹ ਸੰਸਕ੍ਰਿਤ (ਹਿੰਦੀ) ਵਰਨ ਮਾਲਾ ਦਾ ਅੱਖਰ ਹੈ, ਜੋ ਅੱਧੇ 'ਹ' ਵਾਂਗੂ ਪੜ੍ਹਿਆ ਜਾਂਦਾ ਹੈ। ਸੰਸਕ੍ਰਿਤ ਦੀ ਲਿਖਾਈ ਵਿਚ ਇਹ ਨਿਯਮ ਵਰਤਿਆ ਜਾਂਦਾ ਹੈ ਕਿ ਜਿਸ ਸ਼ਬਦ ਦੇ ਅੰਤ ਵਿਚ ਵਿਸਰਗਾਂ (:) ਜਾਂ 'ਹ' ਵਰਤਿਆ ਜਾਂਦਾ ਹੈ, ਉਹ ਹਾਹਾ ਸਦਾ ਮੁਕਤਾ ਲਿਖਿਆ ਜਾਂਦਾ ਹੈ। ਸਿਹਾਰੀ ਉਸ ਨਾਲ ਲਗਾਈ ਨਹੀਂ ਜਾਂਦੀ।

ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣ:॥ (ਪੰਨਾ ੧੩੬੧)

ਲਬਧੇਣਿ ਸਾਧ ਸੰਗੇਣਿ, ਨਾਨਕ, ਮਸਤਕਿ ਲਿਖੵਣ:॥ (ਪੰਨਾ ੧੩੬੧)

ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ:॥ (ਪੰਨਾ ੧੩੬੧)

ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣ:॥ (ਪੰਨਾ ੧੩੬੧)

ਇਹਨਾਂ ਤੁਕਾਂ ਵਿਚ ਦ੍ਰਿੜੰਤਣ : ਦਾ ਉਚਾਰਨ ਹੈ **ਦ੍ਰਿੜੰਤਣਹਿ**

ਲਿਖਣ : ਦਾ ਉਚਾਰਨ ਹੈ **ਲਿਖਣਹਿ**

ਸੰਪੂਰਣ : ਦਾ ਉਚਾਰਨ ਹੈ **ਸੰਪੂਰਣਹਿ**

ਰੰਗਣ : ਦਾ ਉਚਾਰਨ ਹੈ **ਰੰਗਣਹਿ**

ਅਜੇਹੇ ਸ਼ਬਦ ਉਚਾਰਨ ਸਮੇਂ 'ਹ' ਪਰ ਪੂਰੀ ਆਵਾਜ਼ ਦੀ ਥਾਂ ਤੇ ਹਲਕੀ ਆਵਾਜ਼ (ਅੱਧੇ ਹਾਹੇ ਦੀ) ਦੇਣ ਦੀ ਲੋੜ ਹੈ। ਇਸੇ ਤਰ੍ਹਾਂ ਸ਼ਬਦ ਟਹਲ, ਠਹਕ,

ਕਹਤ, ਡਹਕੈ. ਬਹਤੀ ਆਦਿ ਉਚਾਰਨ ਸਮੇਂ ਟਹਿਲ. ਠਹਿਕ. ਕਹਿਤ. ਡਹਿਕੈ. ਬਹਿਤੀ ਆਦਿ ਸੰਸਕ੍ਰਿਤੀ ਸਾਹਿਤਕਾਰੀ ਅਨੁਸਾਰ ਉਚਾਰੇ ਜਾਣਗੇ। ਅਤੇ ਸ਼ਬਦ ਮੋਹਹ, ਸਾਲਾਹਹ, ਸੰਤਹ. ਭਗਤਹ. ਅਨਾਥਹ ਆਦਿ **ਮੋਹਹਿ, ਸਾਲਾਹਹਿ, ਸੰਤਹਿ, ਭਗਤਹਿ** ਤੇ **ਅਨਾਥਹਿ** ਆਦਿ ਉਚਾਰੇ ਜਾਣਗੇ।

**'ਬਹਤਰਿ'** ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥
(ਪੰਨਾ ੭੯੩)

ਸ਼ਬਦ ਬਹਤਰਿ ਸੰਸਕ੍ਰਿਤ ਦਾ ਨਹੀਂ ਹੈ। ਇਸ ਲਈ ਸੰਸਕ੍ਰਿਤ ਦੀ ਲਿਖਾਈ ਵਾਲੇ ਉਪਰੋਕਤ ਨਿਯਮ ਦੀ ਵਰਤੋਂ ਇਸ ਸ਼ਬਦ ਦੇ ਉਚਾਰਨ ਸਮੇਂ ਨਹੀਂ ਹੋ ਸਕਦੀ।

'ਬਹਤਰਿ' ਦਾ ਅਰਥ ਹੈ, ਗਿਣਤੀ ਵਿਚ **ਸੱਤਰ ਜਮਾਂ** ਦੋ (72)। ਉਚਾਰਨ ਹੈ, ਬ+ਹੱਤਰ।

## 9. ਦੂਸਰੀਆਂ ਬੋਲੀਆਂ ਦੇ ਸ਼ਬਦਾਂ ਦਾ ਉਚਾਰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਬਹੁਤ ਸਾਰੇ ਸ਼ਬਦ ਫ਼ਾਰਸੀ. ਅਰਬੀ, ਹਿੰਦੀ, ਸੰਸਕ੍ਰਿਤ, ਮਰਾਠੀ ਤੇ ਹੋਰ ਬੋਲੀਆਂ ਦੇ ਵੀ ਆਏ ਹਨ। ਇਹਨਾਂ ਵਿਚੋਂ ਕੁਝ ਤਾਂ ਬਦਲ ਕੇ ਪੰਜਾਬੀ ਬੋਲੀ ਦਾ ਰੂਪ ਹੀ ਧਾਰਨ ਕਰ ਗਏ. ਪਰੰਤੂ ਕੁਝ ਇਕ ਨੇ ਪੰਜਾਬੀ ਬੋਲੀ ਵਿਚ ਆ ਕੇ ਵੀ ਆਪਣਾ ਪਹਿਲਾ (ਤੱਤਸਮ) ਰੂਪ ਤੇ ਉਚਾਰਨ ਕਾਇਮ ਰੱਖਿਆ ਹੈ। ਕਈ ਸ਼ਬਦ ਅਜਿਹੇ ਵੀ ਹਨ ਜਿਹੜੇ ਆਪਣੇ **ਪਹਿਲੇ ਤੇ ਬਦਲੇ** ਦੋਹਾਂ ਸਰੂਪਾਂ ਵਿਚ ਵਰਤੇ ਗਏ ਹਨ।

ਵੰਨਗੀ ਵਜੋਂ (ੳ) ਉਹ ਪਦ ਜਿਹਨਾਂ ਆਪਣਾ ਪਹਿਲਾ ਉਚਾਰਨ ਆਦਿ ਕਾਇਮ ਰੱਖਿਆ :- ਪੇਸ, ਸੇਰ. ਨਮਾਜ, ਆਸਕ, ਆਸਕੀ, ਸੇਖ, ਮਸਕਤ ਆਦਿ। ਇਹਨਾਂ ਦਾ ਸ਼ੁੱਧ ਉਚਾਰਨ, ਪੇਸ਼, ਨਮਾਜ਼, ਆਸ਼ਕ. ਆਸ਼ਕੀ, ਸ਼ੇਖ, ਮਸ਼ੱਕਤ ਆਦਿ ਹੋਵੇਗਾ।

(ਅ) ਜਿਹੜੇ ਦੋਹਾਂ ਰੂਪਾਂ ਵਿਚ ਵਰਤੇ ਗਏ ਹਨ :- ਵਕਤ ਤੇ ਵਖਤ, ਭੈ (ਭਯ) ਤੇ ਭਉ ਆਦਿ।

ਵੇਖੋ ਅੰਕ 'ੳ' ਵਿਚ ਆਏ ਸ਼ਬਦਾਂ ਦੇ 'ਸ' ਤੇ 'ਜ' ਹੇਠ ਨੁਕਤੇ (ਬਿੰਦੀਆਂ) ਹਨ; ਪਰੰਤੂ ਇਹ ਨੁਕਤੇ ਅਥਵਾ ਬਿੰਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਰੂਪਾਂ ਵਿਚ ਨਹੀਂ। ਅਜਿਹਾ ਇਸ ਲਈ ਹੋਇਆ ਕਿ ਫ਼ਾਰਸੀ ਲਿੱਪੀ ਦੇ ਜੀਮ, ਸੀਨ, ਕਾਫ਼. ਖ਼ੇ, ਫ਼ੇ ਦੀਆਂ ਆਵਾਜ਼ਾਂ ਪਰਗਟ ਕਰਨ ਲਈ ਗੁਰਮੁਖੀ ਲਿੱਪੀ ਵਿਚ **ਤਰਤੀਬਵਾਰ** ਜ, ਸ, ਕ, ਖ ਤੇ ਫ ਅੱਖਰ ਤਾਂ ਹਨ. ਪਰੰਤੂ ਫ਼ਾਰਸੀ ਦੇ - ਜ਼ੇ. ਜ਼ੋਏ, ਜ਼ੁਆਦ, ਸ਼ੀਨ, ਗ਼ੈਨ, ਫ਼ੇ ਖ਼ੇ ਦੀਆਂ ਆਵਾਜ਼ਾਂ ਪਰਗਟ ਕਰਨ ਲਈ ਇਸ ਲਿੱਪੀ ਵਿਚ ਕੋਈ ਅੱਖਰ ਨਹੀਂ। ਸੋ ਇਸ ਘਾਟ ਨੂੰ ਗੁਰਮੁਖੀ ਲਿੱਪੀ ਵਿਚ

ਪੰਜਾਂ ਅੱਖਰਾਂ ਹੇਠ ਇਸ ਤਰ੍ਹਾਂ ਬਿੰਦੀਆਂ ਲਾ ਕੇ ਪੂਰਾ ਕੀਤਾ ਗਿਆ ਹੈ :

ਸ਼, ਖ਼, ਗ਼, ਜ਼, ਫ਼।

ਇਸ ਲਈ ਫ਼ਾਰਸੀ ਬੋਲੀ ਵਿਚੋਂ ਪੰਜਾਬੀ ਬੋਲੀ ਵਿਚ ਆਏ ਇਨ੍ਹਾਂ ਸ਼ਬਦਾਂ ਦਾ ਉਚਾਰਨ ਠੀਕ ਉਸੇ ਤਰ੍ਹਾਂ ਕੀਤਾ ਜਾਂਦਾ ਹੈ, ਜਿਵੇਂ ਕਿ ਉਹ ਫ਼ਾਰਸੀ ਬੋਲੀ ਵਿਚ ਬੋਲੇ ਜਾਂਦੇ ਹਨ। ਸ਼ੁੱਧ ਉਚਾਰਨ ਲਈ ਅਜਿਹਾ ਕਰਨਾ ਹੀ ਉਚਿਤ ਹੈ।

1. 'ਜਨ' ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸੰਤਗੀਰ॥ (੭੨੧)

2. 'ਜਨ' ਨਾਨਕ ਨਾਮੁ ਧਿਆਇਆ॥ (੬੨੬)

3. ਨਾਵੈਂ ਧਉਲੇ ਉਭੇ ਸਾਹ॥ (ਪੰਨਾ ੧੩੭)

4. ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥ (ਪੰਨਾ ੯੯੧)

ਤੁਕ ਨੰਬਰ (1) ਵਿਚ 'ਜਨ' ਫ਼ਾਰਸੀ ਦਾ ਸ਼ਬਦ ਹੈ ਤੇ ਸ਼ੁੱਧ ਉਚਾਰਨ ਹੈ 'ਜ਼ਨ' ਇਸ ਦਾ ਅਰਥ ਹੈ, ਔਰਤ। ਪਰ ਤੁਕ ਨੰਬਰ (2) ਵਿਚ 'ਜਨ' ਦਾ ਅਰਥ ਹੈ, ਸੇਵਕ, ਤੇ ਉਚਾਰਨ ਹੈ, ਜਨ।

ਤੁਕ ਨੰਬਰ (3) ਵਿਚ ਸਾਹ ਦਾ ਅਰਥ ਹੈ ਸਵਾਸ। ਉਚਾਰਨ ਹੈ, ਸਾਹ। ਪਰ ਤੁਕ ਨੰਬਰ (4) ਵਿਚ ਸਾਹ, ਫ਼ਾਰਸੀ ਦਾ ਸ਼ਬਦ ਹੈ। ਅਰਥ ਹੈ, ਪਾਤਸ਼ਾਹ (ਸ਼ਾਹੂਕਾਰ)। ਉਚਾਰਨ ਹੈ, ਸ਼ਾਹ।

5. ਸਹੁ ਵੇ ਜੀਆ ਅਪਣਾ ਕੀਆ॥ (ਪੰਨਾ ੪੬੭)

6. ਸਹੁ ਮੇਰਾ ਏਕੁ ਦੂਜਾ ਨਹੀ ਕੋਈ॥ (ਪੰਨਾ ੩੫੭)

ਤੁਕ ਨੰਬਰ (5) ਵਿਚ ਸਹੁ ਦਾ ਅਰਥ ਹੈ, ਸਹਿਣਾ। ਉਚਾਰਨ ਹੈ ਸਹੁ, ਪਰੰਤੂ ਤੁੱਕ ਨੰਬਰ (6) ਵਿਚ ਸਹੁ ਫ਼ਾਰਸੀ ਦਾ ਸ਼ਬਦ ਹੈ ਤੇ ਅਰਥ ਹੈ ਖਸਮ, ਸੁਆਮੀ। ਉਚਾਰਨ ਹੈ, ਸ਼ਹੁ।

7. ਗੁਰੁ ਸਾਇਰੁ ਸਤਿਗੁਰੁ ਸਚੁ ਸੋਇ॥ (ਪੰਨਾ ੩੬੩)

8. ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥ (ਪੰਨਾ ੬੬੦)

ਤੁਕ ਨੰਬਰ (7) ਵਿਚ 'ਸਾਇਰੁ' ਸੰਸਕ੍ਰਿਤ ਦਾ ਸ਼ਬਦ ਹੈ, ਅਰਥ ਹੈ ਸਾਗਰ, ਸਮੁੰਦਰ, ਉਚਾਰਨ ਹੈ, ਸਾਇਰ। ਤੁਕ ਨੰਬਰ (8) ਵਿਚ 'ਸਾਇਰੁ' ਅਰਬੀ ਦਾ ਸ਼ਬਦ ਹੈ। ਅਰਥ ਹੈ, ਕਵੀ, ਕਵੀਸ਼ਰ। ਉਚਾਰਨ ਹੈ, ਸ਼ਾਇਰ।

9. ਅਧ ਸੇਰੁ ਮਾਂਗਉ ਦਾਲੇ॥ (ਪੰਨਾ ੬੫੬)

10. ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ॥ (ਪੰਨਾ ੫੧੮)

ਤੁਕ ਨੰਬਰ (9) ਵਿਚ ਸੇਰ ਦਾ ਅਰਥ ਹੈ, ਤੋਲ ਦਾ ਪੈਮਾਨਾ ਭਾਵ ਸੋਲਾਂ ਛਟਾਕਾਂ। ਉਚਾਰਨ ਹੈ, ਸੇਰ। ਤੁਕ ਨੰਬਰ (10) ਵਿਚ ਸੇਰ ਫ਼ਾਰਸੀ ਦਾ ਸ਼ਬਦ ਹੈ, ਅਰਥ ਹੈ, ਸ਼ੇਰ (ਜੰਗਲੀ ਜਾਨਵਰਾਂ ਦਾ ਬਾਦਸ਼ਾਹ) ਉਚਾਰਨ ਹੈ, ਸ਼ੇਰ।

11 ਮੁੰਦਾ ਸੰਤੋਖੁ **ਸਰਮੁ** ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥

(ਪੰਨਾ ੬)

12. ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ **ਸਰਮ** ਅਸਾੜੀ ਜੀਉ॥

(ਪੰਨਾ ੧੦੫)

ਤੁਕ ਨੰਬਰ (11) ਵਿਚ ਸਰਮੁ ਸੰਸਕ੍ਰਿਤ ਦਾ ਸ਼ਬਦ ਹੈ, ਅਰਥ ਹੈ ਉਦਮ, ਮਿਹਨਤ। ਉਚਾਰਨ ਹੈ ਸਰਮ। ਤੁਕ ਨੰਬਰ (12) ਵਿਚ ਸਰਮ ਫ਼ਾਰਸੀ ਦਾ ਸ਼ਬਦ ਹੈ। ਅਰਥ ਹੈ ਲੱਜਿਆ, ਇੱਜ਼ਤ। ਉਚਾਰਨ ਹੈ, ਸ਼ਰਮ।

ਹੇਠ ਲਿਖੇ ਫ਼ਾਰਸੀ ਸ਼ਬਦਾਂ ਦਾ ਉਚਾਰਨ ਗੁਰਬਾਣੀ ਵਿਚ ਹੇਠ ਲਿਖੇ ਅਨੁਸਾਰ ਕਰਨਾ ਹੈ :

| | | |
|---|---|---|
| ਪੈਦਾਇਸਿ - ਪੈਦਾਇਸ਼ | ਸੋਰ - ਸ਼ੋਰ | ਫੁਰਮਾਇਸ - ਫੁਰਮਾਇਸ਼ |
| ਜਰ - ਜ਼ਰ | ਮਸਹੂਰ - ਮਸ਼ਹੂਰ | ਤਸਵੀਸ - ਤਸ਼ਵੀਸ਼ |
| ਗਜ -ਗਜ਼ | ਜਜਮਾਲਿਆ - ਜਜ਼ਮਾਲਿਆ | ਸਾਖਾ - ਸ਼ਾਖਾਂ |
| ਮੁਸਕਲ - ਮੁਸ਼ਕਲ | ਸੁਮਾਰ - ਸ਼ੁਮਾਰ | ਮਸਕਤਿ - ਮਸ਼ੱਕਤਿ |
| ਸੇਖ - ਸ਼ੇਖ | ਪਰੇਸਾਨੀ - ਪਰੇਸ਼ਾਨੀ | ਪਾਤਿਸਾਹ - ਪਾਤਿਸ਼ਾਹ |
| ਤਮਾਸਾ - ਤਮਾਸ਼ਾ | ਪੇਸ - ਪੇਸ਼ | ਸਕ - ਸ਼ੱਕ |
| ਗੋਸ - ਗੋਸ਼ | ਸਰੀਕ - ਸ਼ਰੀਕ | ਰਜਾਈ - ਰਜ਼ਾਈ |
| ਮਾਸਾ - ਮਾਸ਼ਾ | ਬਖਸੇ - ਬਖਸ਼ੇ | ਸਰਮਿੰਦਾ - ਸ਼ਰਮਿੰਦਾ |
| ਕਰਦ - ਕਰਦਨ | ਖੁਸੀ - ਖੁਸ਼ੀ | ਦੀਦੰ - ਦੀਦਨ। |

ਉਪਰੋਕਤ ਵੀਚਾਰ ਤੋਂ ਸਾਡਾ ਕਦਾਚਿਤ ਇਹ ਭਾਵ ਨਹੀਂ ਕਿ ਜਨ, ਸਾਹ, ਸਹੁ, ਸਾਇਰੁ, ਸੇਰੁ, ਸਰਮ ਆਦਿ ਉਪਰੋਕਤ ਸਬਦ ਪਾਵਨ ਬੀੜ ਵਿਚ ਅਸ਼ੁੱਧ ਅੰਕਿਤ ਹਨ। ਅਸਲ ਗੱਲ ਇਹ ਹੈ ਕਿ ਜਦੋਂ ਸ ਨੂੰ 'ਸ਼' ਲਿਖਣ ਜਾਂ ਉੱਪਰ ਅੱਧਕ ਦੀ ਵਰਤੋਂ ਇਸ ਸਮੇਂ ਦੀ ਲਿਖਤ ਵਿਚ ਅਜੇ ਆਈ ਹੀ ਨਹੀਂ ਸੀ ਤਾਂ, ਅਜਿਹੇ ਸ਼ਬਦਾਂ ਨੇ ਇਸੇ ਸਰੂਪ ਵਿਚ ਹੀ ਲਿਖਿਆ ਜਾਣਾ ਸੀ। ਇਹਨਾਂ ਪਦਾਂ ਨੂੰ ਅਸ਼ੁੱਧ ਤੌਰ ਉਤੇ ਯਨ, ਛਾਹ, ਛਹੁ, ਛਾਇਰ, ਛੇਰੁ, ਛਰਮ ਕਰ ਕੇ ਅੰਕਿਤ ਨਹੀਂ ਕੀਤਾ ਗਿਆ, ਸਗੋਂ ਉਸ ਸਮੇਂ ਦੀ ਪੰਜਾਬੀ ਲਿਖਣ ਦੇ ਸਾਧਨ ਤੇ ਸੀਮਾ ਅਨੁਸਾਰ ਸ਼ੁੱਧ ਹੀ ਲਿਖਿਆ ਹੈ। ਸੋ ਬਾਣੀ ਵਿਚ ਆਏ, ਅਜਿਹੇ ਸਬਦਾਂ ਦਾ ਜੋ ਦੂਸਰੀਆਂ ਬੋਲੀਆਂ ਵਿਚੋਂ ਆਏ ਹਨ, ਉਹਨਾਂ ਦੀ ਸਾਹਿਤਕਾਰੀ ਅਨੁਸਾਰ ਸ਼ੁੱਧ ਉਚਾਰਨ ਨਾ ਕਰਨਾ, ਨਾ ਕੇਵਲ 'ਬਾਣੀ' ਦੀ ਨਿਰਾਦਰੀ ਤੇ ਸਤਿਗੁਰਾਂ ਦੇ ਆਸ਼ੇ ਦੀ ਘੋਰ ਅਵੱਗਿਆ ਹੈ ਸਗੋਂ ਪਾਠ ਸੁਣਨ ਵਾਲਿਆਂ ਨਾਲ ਵੀ ਬੇਇਨਸਾਫ਼ੀ ਹੈ। ਭੋਲੇ-

ਭ੍ਰਾਅ ਜਾਂ ਅਣਭੋਲ ਅਜਿਹਾ ਕਰਨਾ ਅਨ-ਮਤਾਂ ਦੇ ਵਿਦਵਾਨਾਂ ਤੇ ਸਰੋਤਿਆਂ ਸਾਹਮਣੇ ਗੁਰਬਾਣੀ ਦੀ ਪ੍ਰਭਤਾ ਨੂੰ ਘਟਾਉਣ ਤੁਲ ਹੈ।

## 10. ਟਿੱਪੀ ਦੀ ਵਰਤੋਂ

ਟਿੱਪੀ ਦੀ ਵਰਤੋਂ ਗੁਰਬਾਣੀ ਵਿਚ ਆਮ ਕੀਤੀ ਗਈ ਹੈ। ਕਈ ਅਜਿਹੇ ਸ਼ਬਦ ਹਨ ਜਿਹਨਾਂ ਉੱਪਰ ਠੀਕ ਥਾਂ ਸਿਰ ਟਿੱਪੀਆਂ ਲੱਗੀਆਂ ਹੋਈਆਂ ਹਨ, ਪਰ ਉਨ੍ਹਾਂ ਹੀ ਅਰਥਾਂ ਵਿਚ ਆਏ ਉਸੇ ਕਿਸਮ ਦੇ ਕਈ ਸ਼ਬਦਾਂ ਉੱਪਰ ਟਿੱਪੀਆਂ ਨਹੀਂ ਵੀ ਲੱਗੀਆਂ ਹੋਈਆਂ। ਅਜੇਹੇ ਸ਼ਬਦਾਂ ਦਾ ਉਚਾਰਨ ਕਰਦੇ ਹੋਏ ਜੇਕਰ ਟਿੱਪੀ ਦੀ ਵਰਤੋਂ ਨਹੀਂ ਕੀਤੀ ਜਾਵੇਗੀ ਤਾਂ ਉਚਾਰਨ ਤੇ ਅਰਥ ਅਸ਼ੁੱਧ ਹੋ ਜਾਵੇਗਾ। ਪਾਠਕਾਂ ਦੀ ਗਿਆਤ ਲਈ ਹੇਠਾਂ ਕੁਝ ਵੰਨਗੀਆਂ ਗੁਰਬਾਣੀ ਵਿਚੋਂ ਦਿੱਤੀਆਂ ਜਾਂਦੀਆਂ ਹਨ :

1. ਸਉਦੇ ਕਉ ਧਾਵੈ ਬਿਨੁ **'ਪੂੰਜੀ'**॥ (ਪੰਨਾ ੧੯੮)

2. ਹਰਿ **'ਪੂਜੀ'** ਹਰਿ **ਪੂਜੀ** ਚਾਹੀ ਮੇਰੇ ਸਤਿਗੁਰ ਸਾਹਾ ਰਾਮ॥ (ਪੰਨਾ ੪੪੨)

3. ਹਰਿ **ਪੂਜੀ** ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ॥ (ਪੰਨਾ ੪੪੨)

ਤੁਕ ਨੰਬਰ (1) ਵਿਚ ਪੂੰਜੀ ਸ਼ਬਦ ਨੂੰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ, ਪਰ ਤੁਕ ਨੰਬਰ (2) ਅਤੇ (3) ਵਿਚ ਟਿੱਪੀ ਨਹੀਂ ਲੱਗੀ ਹੋਈ। ਅਰਥ ਪੂੰਜੀ ਦਾ ਹੀ ਹੈ, ਇਸ ਲਈ ਇਨ੍ਹਾਂ ਤੁਕਾਂ ਵਿਚ ਵੀ ਟਿੱਪੀ ਲਾ ਕੇ 'ਪੂੰਜੀ' ਉਚਾਰਨ ਕਰਨਾ ਜ਼ਰੂਰੀ ਹੈ, ਨਹੀਂ ਤਾਂ ਪੂਜੀ ਦਾ ਅਰਥ ਪੂਜਣਾ ਬਣ ਜਾਵੇਗਾ।

4. ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ **'ਅੰਨੁ'** ਨ ਖਾਹੀ॥ (ਪੰਨਾ ੧੪੯)

5. ਭੂਖੇ ਪ੍ਰੀਤਿ ਹੋਵੈ **ਅੰਨੁ** ਖਾਇ॥ (ਪੰਨਾ ੧੬੪)

6. ਜਿਸ ਕਾ **ਅਨੁ** ਧਨੁ ਸਹਜਿ ਨ ਜਾਨਾ॥ (ਪੰਨਾ ੪੧੪)

7. ਕਹਤ ਕਬੀਰ ਸੁਨਹੁ ਰੇ ਸੰਤਹੁ **ਅਨੁ** ਧਨੁ ਕਛੂਐ ਲੈ ਨ ਗਇਓ॥ (ਪੰਨਾ ੪੭੯)

ਤੁਕ ਨੰਬਰ (4) ਤੇ (5) ਵਿਚ ਅੰਨੁ ਸ਼ਬਦ ਨੂੰ ਟਿੱਪੀ ਲੱਗੀ ਹੋਈ ਹੈ ਜਿਸ ਦਾ ਅਰਥ ਹੈ ਅਨਾਜ, ਪਰ ਤੁਕ ਨੰਬਰ (6) ਤੇ (7) ਵਿਚ ਆਏ ਅਨੁ ਸ਼ਬਦ ਨੂੰ ਟਿੱਪੀ ਨਹੀਂ ਲੱਗੀ ਹੋਈ ਜਦੋਂ ਕਿ ਏਥੇ ਵੀ ਅਰਥ ਅਨਾਜ ਹੀ ਹੈ, ਸੋ ਸ਼ੁੱਧ ਉਚਾਰਨ ਟਿੱਪੀ ਲਾ ਕੇ ਅੰਨ ਹੀ ਹੋਵੇਗਾ, ਨਹੀ ਤਾਂ ਅਨੁ ਸ਼ਬਦ ਦਾ ਅਰਥ ਨਿਰੰਤਰ, ਹੋਰ ਜਾਂ ਦਵੈਤ ਹੀ ਹੋ ਸਕੇਗਾ, ਜੋ ਇਥੇ ਲੱਗ ਨਹੀਂ ਸਕਦਾ।

8. ਕਬ ਹੀ ਰਾਜਾ ਕਬ **ਮੰਗਨਹਾਰੁ**॥ (ਪੰਨਾ ੧੧੯੨)

9. ਠਾਕੁਰ ਲੇਖਾ **ਮਗਨਹਾਰੁ**॥ (ਪੰਨਾ ੧੧੯੬)

ਤੁਕ ਨੰਬਰ (8) ਵਿਚ ਮੰਗਨਹਾਰ ਦੇ 'ਮ' ਅੱਖਰ ਉੱਪਰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ ਤੇ ਅਰਥ ਹੈ ਮੰਗਣ ਵਾਲਾ, ਪਰ ਤੁਕ ਨੰਬਰ (9) ਵਿਚ 'ਮ' ਉੱਪਰ ਟਿੱਪੀ ਨਾ ਹੋਣ ਕਰ ਕੇ ਅਰਥ ਮਗਨ ਹੋਣ ਵਾਲਾ ਬਣ ਜਾਵੇਗਾ ਜਦ ਕਿ ਅਰਥ ਇਥੇ ਵੀ ਮੰਗਣ ਵਾਲਾ ਹੀ ਹੈ, ਇਸ ਲਈ ਸ਼ੁੱਧ ਉਚਾਰਨ ਨੰਬਰ (9) ਵਿਚ ਮੰਗਨਹਾਰ ਦੀ ਟਿੱਪੀ ਲਾ ਕੇ ਹੀ ਹੋਵੇਗਾ। ਇਸੇ ਤਰ੍ਹਾਂ ਸ਼ਬਦਾਂ ਦੀਆਂ ਹੋਰ ਵੰਨਗੀਆਂ ਹੇਠਾਂ ਦਿੱਤੀਆਂ ਜਾ ਰਹੀਆਂ ਹਨ ਜੋ ਟਿੱਪੀ ਤੋਂ ਬਿਨਾਂ ਅਤੇ ਟਿੱਪੀ ਸਮੇਤ ਗੁਰਬਾਣੀ ਵਿਚ ਆਏ ਹਨ। ਪੁੰਨ ਤੇ ਪੁਨ, ਉਮਗਿ ਤੇ ਉਮੰਗ, ਅਨਦੁ ਤੇ ਅਨੰਦੁ, ਅਹਕਰਣੁ ਤੇ ਅਹੰਕਰਣੁ, ਇਦ੍ਰ ਤੇ ਇੰਦ੍ਰ, ਸਮੁਦੁ ਤੇ ਸਮੁੰਦੁ, ਪਰਪਚ ਤੇ ਪਰਪੰਚ, ਪਡੀਆ ਤੇ ਪੰਡੀਆ, ਮੁਡੀਆ ਤੇ ਮੁੰਡੀਆ, ਮੁਦਾਵਣੀ ਤੇ ਮੁੰਦਾਵਣੀ, ਘੂਘਟ ਤੇ ਘੂੰਘਟ, ਗੋਵਿਦ ਤੇ ਗੋਵਿੰਦ, ਸਾਰਗ ਤੇ ਸਾਰੰਗ, ਸਦੇਸਾ ਤੇ ਸੰਦੇਸਾ, ਅਧੁਲਾ ਤੇ ਅੰਧੁਲਾ ਆਦਿ ਸਭ ਦਾ ਉਚਾਰਨ ਟਿੱਪੀ ਲਾ ਕੇ ਕੀਤਾ ਹੋਇਆ ਹੀ ਸ਼ੁੱਧ ਹੋਵੇਗਾ।

## 11. ਦੋ-ਮਾਤ੍ਰੇ ਅੱਖਰਾਂ ਵਾਲੇ ਸ਼ਬਦ

1. ਰਾਜ ਮਿਲਖ ਜੋਬਨ ਗ੍ਰਿਹ ਸੋਭਾ ਰੂਪਵੰਤੁ **ਜੋੁਆਨੀ**॥ (ਪੰਨਾ ੩੭੯)

2. ਸਰਣਿ ਪਇਆ ਨਾਨਕ **ਸੋੁਹੇਲਾ**॥ (ਪੰਨਾ ੩੮੩)

3. ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ,
   ਸਹਸ ਮੂਰਤਿ ਨਨਾ ਏਕ **ਤੋੁਹੀ** ॥ (ਪੰਨਾ ੧੩)

4. ਹਰਿ ਚਰਣ ਕਵਲ ਮਕਰੰਦ, ਲੋਭਿਤ ਮਨੋ,
   **ਅਨਦਿਨੋੁ** ਮੋਹਿ ਆਹੀ ਪਿਆਸਾ॥ (ਪੰਨਾ ੧੩)

5. ਆਪੇ ਵੇਖੈ ਸੁਣੇ ਆਪੇ ਹੀ, ਕੁਦਰਤਿ ਕਰੇ **ਜਹਾਨੋੁ**॥ (ਪੰਨਾ ੨੫)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸ਼ਬਦ **ਜੋੁਆਨੀ, ਸੋੁਹੇਲਾ, ਤੋੁਹੀ, ਅਨਦਿਨੋੁ, ਜਹਾਨੋੁ** ਆਦਿ ਸ਼ਬਦ ਦੋ-ਮਾਤਰੇ ਅੱਖਰਾਂ ਵਾਲੇ ਸ਼ਬਦ ਹਨ। ਇਹਨਾਂ ਸ਼ਬਦਾਂ ਨੂੰ **ਔਂਕੜ ਤੇ ਹੋੜਾ** ਦੋ ਦੋ ਮਾਤ੍ਰਾਂ ਲੱਗੀਆਂ ਹੋਈਆਂ ਹਨ। ਇਹ ਸ਼ਬਦ ਮੂਲ ਰੂਪ ਵਿਚ ਔਂਕੜ ਨਾਲ ਸ਼ੁੱਧ ਲਿਖੇ ਜਾਂਦੇ ਹਨ ਪਰ ਤੁਕਾਂ ਦਾ ਵਜ਼ਨ (ਕਾਵਿ ਤੋਲ) ਪੂਰਾ ਕਰਨ ਲਈ ਹੋੜੇ ਦਾ ਉਚਾਰਨ ਕਰਨ ਲਈ ਸੰਕੇਤ ਦਿੱਤਾ ਹੈ, ਇਸ ਲਈ ਇਨ੍ਹਾਂ ਦਾ ਸ਼ੁੱਧ ਉਚਾਰਨ **ਜੋਆਨੀ, ਸੋਹੇਲਾ, ਤੋਹੀ, ਅਨਦਿਨੋ, ਜਹਾਨੋ** ਆਦਿ ਹੋੜੇ ਨਾਲ ਹੋਵੇਗਾ।

1. ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ **ਲੋੁਭਾਨੁ**॥ (ਪੰਨਾ ੨੧)

2. ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ॥ (ਪੰਨਾ ੫੯)

3. ਸਾਈ ਸੁੋਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਗੀ॥ (ਪੰਨਾ ੪੦੦)

4. ਪ੍ਰਭ ਕਿਰਪਾਲ ਦਇਆਲ ਗੁੋਬਿੰਦ॥ (ਪੰਨਾ ੮੬੬)

ਇਨ੍ਹਾਂ ਉਪਰੋਕਤ ਤੁਕਾਂ ਵਿਚ ਲੁੋਭਾਨ, ਤੁੋਲਾਇਸੀ, ਸੁੋਹਾਗਣ, ਗੁੋਬਿੰਦ ਆਦਿ ਸ਼ਬਦ ਦੋ-ਮਾਤਰੇ ਹਨ। ਇਹਨਾਂ ਸ਼ਬਦਾਂ ਦੇ ਸਹੀ ਰੂਪ ਹੋੜਿਆਂ ਨਾਲ ਹਨ, ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਬੋਲਣੇ ਔਂਕੜ ਨਾਲ ਹਨ। ਸੋ ਇਹਨਾਂ ਦਾ ਸ਼ੁੱਧ ਉਚਾਰਨ ਔਂਕੜ ਨਾਲ ਲੁਭਾਨ, ਤੁਲਾਇਸੀ, ਸੁਹਾਗਣ, ਗੁਬਿੰਦ ਹੋਵੇਗਾ।

ਇਸ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਜਿਹੇ ਸ਼ਬਦਾਂ ਵਿਚ ਇਕ ਮਾਤ੍ਰਾ ਤਾਂ ਸ਼ਬਦ ਦੇ ਸਹੀ ਰੂਪ ਨੂੰ ਪ੍ਰਗਟ ਕਰਨ ਵਾਸਤੇ ਲਾਈ ਹੈ ਪਰ ਦੂਜੀ ਮਾਤ੍ਰਾ ਤੁਕ ਦਾ ਵਜ਼ਨ ਪੂਰਾ ਕਰਨ ਲਈ ਲਾਈ ਗਈ ਹੈ। ਉਸ ਮਾਤ੍ਰਾ ਦਾ ਉਚਾਰਨ ਸਮੇਂ ਪ੍ਰਯੋਗ ਕਰਨਾ ਚਾਹੀਦਾ ਹੈ ਜੋ ਵਜ਼ਨ ਪੂਰਾ ਕਰਨ ਵਾਸਤੇ ਹੋਵੇ।

## 12. ਸਿਹਾਰੀ ਤੇ ਔਂਕੜ ਦੀ ਕਾਰਕ ਦੇ ਤੌਰ ਤੇ ਵਰਤੋਂ

ਹੁਣ ਅਸੀਂ ਉਹਨਾਂ ਸ਼ਬਦਾਂ ਦੀ ਵੀਚਾਰ ਕਰਾਂਗੇ, ਜਿਹਨਾਂ ਦਾ ਅੰਤਲਾ ਅੱਖਰ 'ਹ' ਹੁੰਦਾ ਹੈ। ਅਜੇਹੇ ਸ਼ਬਦ ਨਾਂਵ, ਪੜਨਾਂਵ ਤੇ ਕਿਰਿਆ ਵਿਚ ਬਹੁਤ ਵਾਰੀ ਵਰਤੇ ਜਾਂਦੇ ਹਨ। ਅਜੇਹੇ ਸ਼ਬਦਾਂ ਦੇ ਉਚਾਰਨ ਬਾਰੇ ਪਾਠਕਾਂ ਨੂੰ ਬਹੁਤ ਭੁਲੇਖਾ ਲਗਦਾ ਹੈ; ਜਿਵੇਂ :

'ਏਹੁ' ਸ਼ਬਦ ਨੂੰ ਏਹ ਉਚਾਰਿਆ ਜਾਵੇ ਜਾਂ ਏਹੋ।

'ਕਪਾਹਹੁ' ਸ਼ਬਦ ਨੂੰ ਕਪਾਹੋਂ ਉਚਾਰਿਆ ਜਾਵੇ ਜਾਂ ਕਪਾਹ-ਹੋ।

'ਆਵਹੁ' ਸ਼ਬਦ ਨੂੰ ਆਵੋ ਉਚਾਰਿਆ ਜਾਵੇ ਜਾਂ ਆਵਹੋ।

'ਰਾਹੁ' ਸ਼ਬਦ ਨੂੰ ਰਾਹ ਉਚਾਰਿਆ ਜਾਵੇ ਜਾਂ ਰਾਹੋ।

'ਵੇਪਰਵਾਹੁ' ਸ਼ਬਦ ਨੂੰ ਵੇਪਰਵਾਹ ਉਚਾਰਿਆ ਜਾਵੇ ਜਾਂ ਵੇਪਰਵਾਹੋ....... ਆਦਿ। ਅਜਿਹੇ ਸ਼ਬਦਾਂ ਦੇ ਉਚਾਰਨ ਲਈ ਗੁਰਬਾਣੀ ਵਿਚ ਜੋ ਨੇਮ ਵਰਤੇ ਗਏ ਹਨ, ਉਹ ਹੇਠਾਂ ਦਿੱਤੇ ਜਾ ਰਹੇ ਹਨ :

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦ ਨਾਉਂ (Noun) ਦਾ ਅੰਤਲਾ ਅੱਖਰ ਭਾਵੇਂ ਮੁਕਤਾ ਹੋਵੇ, ਭਾਵੇਂ ਉਸ ਨਾਲ ਸਿਹਾਰੀ ਜਾਂ ਔਂਕੜ ਲੱਗਿਆ ਹੋਵੇ, ਉਸਦੇ ਤਿੰਨ ਸਰੂਪਾਂ ਦਾ ਉਚਾਰਨ ਇਕ ਜੈਸਾ ਹੀ ਹੁੰਦਾ ਹੈ।

ਉਦਾਹਰਨ : ਸ਼ਬਦ 'ਨਰਕ' ਨਾਉਂ ਹੈ

ਨਰਕੁ- ਇਕ ਵਚਨ ਭਗਤ ਕੀ ਨਿੰਦਾ ਨਰਕੁ ਭੁੰਚਾਵੈ॥

(ਪੰਨਾ ੧੧੪੫)

ਨਰਕ- ਬਹੁ ਵਚਨ ਸਾਧ ਕੈ ਸੰਗਿ ਨਰਕ ਪਰਹਰੈ॥ (ਪੰਨਾ ੨੭੨)

ਨਰਕਿ- ਨਰਕ ਵਿਚ ਗੁਰ ਕੈ ਬਚਨਿ ਨਰਕਿ ਨ ਪਵੈ॥ (ਪੰਨਾ ੧੭੭)

ਇਹਨਾਂ ਉਪਰੋਕਤ ਤੁਕਾਂ ਵਿਚ ਨਰਕੁ-ਨਰਕ-ਨਰਕਿ ਦਾ ਉਚਾਰਨ ਨਰਕ ਇਕੋ ਜਿਹਾ ਹੀ ਹੋਵੇਗਾ। ਸਿਹਾਰੀ ਤੇ ਔਂਕੜ ਸ਼ਬਦ ਨਾਉਂ (noun) ਨਾਲ ਜੇ ਕਾਰਕ ਦੇ ਤੌਰ ਪਰ ਵਰਤੇ ਗਏ ਹੋਣ ਤਾਂ ਉਹ ਕੇਵਲ ਅਰਥ ਕਰਨ ਵਿਚ ਸਹਾਇਕ ਹੁੰਦੇ ਹਨ, ਉਹਨਾਂ ਦਾ ਉਚਾਰਨ ਨਾਲ ਕੋਈ ਸਬੰਧ ਨਹੀਂ ਹੁੰਦਾ।

**ਮੀਹ-ਮੀਹੁ-ਮੀਹਿ ਦਾ ਉਚਾਰਨ ਹੈ, ਮੀਂਹ**

ਕਾਲ੍ਹਾ ਗੰਢੁ ਨਦੀਆ 'ਮੀਹ' ਝੋਲ॥ (੧੪੩)

ਪਾਰਬ੍ਰਹਮਿ ਫੁਰਮਾਇਆ 'ਮੀਹੁ' ਵੁਠਾ ਸਹਜਿ ਸੁਭਾਇ (੩੨੧)

ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥ (੧੪੮)

**ਖੂਹ-ਖੂਹੁ-ਖੂਹਿ ਦਾ ਉਚਾਰਨ ਹੈ, ਖੂਹ**

ਤਿਆਗਿ ਗੁੋਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ॥ (੧੨੨੭)

ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥ (੩੦੯)

ਅਤਿ ਪਿਆਰਾ ਪਵੈ 'ਖੂਹਿ' ਕਿਹੁ ਸੰਜਮੁ ਕਰਣਾ॥ (੯੫੩)

**ਰਾਹ-ਰਾਹੁ-ਰਾਹਿ, ਦਾ ਉਚਾਰਨ ਹੈ, ਰਾਹ**

ਰਾਹ ਦੋਵੈ ਖਸਮੁ ਏਕੋ ਜਾਣੁ॥ (੩੨੩)

ਸੁਣਿਐ ਅੰਧੇ ਪਾਵਹਿ ਰਾਹੁ॥ (੩)

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥ (੭)

**ਦਿਹ-ਦਿਹੁ-ਦਿਹਿ, ਦਾ ਉਚਾਰਨ ਹੈ, ਦਿਹ**

ਸਦਣਹਾਰਾ ਸਿਮਰੀਐ ਨਾਨਕ ਸੇ **ਦਿਹ** ਆਵੰਨਿ॥ (੧੫੭)

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥ (੧੩੮੨)

ਫਰੀਦਾ ਜਿ 'ਦਿਹਿ' ਨਾਲਾ ਕਪਿਆ ਜੇ ਗਲੁ ਕਪਹਿ ਚੁਖ॥ (੧੩੮੧)

**ਨੇਹ-ਨੇਹੁ-ਨੇਹਿ, ਦਾ ਉਚਾਰਨ ਹੈ, ਨੇਹ॥**

ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥ (੧੬)

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥ (੮੩)

ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥ (੫੬)

**ਮਾਹ-ਮਾਹੁ, ਦਾ ਉਚਾਰਨ ਹੈ, ਮਾਹ**

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ 'ਮਾਹੁ' ਨਾ ਕੋਈ॥ (੪)

'ਮਾਹ' ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥ (੧੩੬)

ਉਪਰੋਕਤ ਸ਼ਬਦਾਂ ਵਿਚ ਉਚਾਰਨ ਮੀਹੋ, ਮੀਹੇ, ਖੂਹੋ, ਖੂਹੇ, ਰਾਹੋ, ਰਾਹੇ,

ਦਿਹੋ, ਦਿਹੋ, ਨੇਹੋ, ਨੇਹੋ, ਮਾਹੋ ਆਦਿ ਅਸ਼ੁੱਧ ਉਚਾਰਨ ਹੋਵੇਗਾ।

1. ਬਿਨੁ ਸਤਿਗੁਰ ਭੇਟੇ, ਕੰਚਨੁ ਨਾ ਥੀਐ,
ਮਨਮੁਖੁ 'ਲੋਹੁ' ਬੂਡਾ ਬੇੜੀ ਪਾਸਿ। (੪੦)

'ਲੋਹੁ' ਦਾ ਉਚਾਰਨ ਹੈ, ਲੋਹ। ਇਸ ਨੂੰ ਲੋਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

2. ਦੂਖੁ 'ਅੰਦੋਹੁ' ਨਹੀ ਤਿਹਿ ਠਾਉ॥ (੩੪੫)

'ਅੰਦੋਹੁ' ਦਾ ਉਚਾਰਨ ਹੈ ਅੰਦੋਹ। ਅੰਦੋਹੁ ਦਾ ਅੰਦੋਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

3. ਗਹਿਲਾ 'ਰੂਹੁ' ਨ ਜਾਣਈ ਸਿਰੁ ਭੀ ਮਿਟੀ ਖਾਇ॥ (੧੩੭੯)

'ਰੂਹੁ' ਦਾ ਉਚਾਰਨ ਹੈ, ਰੂਹ। ਰੂਹੁ ਦਾ ਰੂਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

4. ਦੂਖੁ ਦਰਵਾਜਾ 'ਰੋਹੁ' ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥ (੮੭੭)

ਰੋਹੁ ਦਾ ਉਚਾਰਨ ਹੈ, ਰੋਹ। ਰੋਹੁ ਦਾ ਰੋਹੋ ਪੜ੍ਹਿਆ ਜਾਣਾ ਅਸ਼ੁੱਧ ਹੈ?

5. ਹੁਕਮੀ ਹੁਕਮੁ ਚਲਾਏ 'ਰਾਹੁ'॥ ਨਾਨਕ ਵਿਗਸੈ 'ਵੇਪਰਵਾਹੁ'॥

'ਰਾਹੁ' ਦਾ ਉਚਾਰਨ ਹੈ, ਰਾਹ ਤੇ 'ਵੇਪਰਵਾਹੁ' ਦਾ ਉਚਾਰਨ ਹੈ, ਵੇਪਰਵਾਹ। ਇਹਨਾਂ ਨੂੰ ਰਾਹੋ ਤੇ ਵੇਪਰਵਾਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

6. ਨਾਨਕ ਪਾਤਿਸਾਹੀ 'ਪਾਤਿਸਾਹੁ'॥

'ਪਾਤਿਸਾਹੁ' ਦਾ ਉਚਾਰਨ ਹੈ ਪਾਤਿਸ਼ਾਹ। ਪਾਤਿਸ਼ਾਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

7. 'ਗ੍ਰਿਹੁ' ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ॥ (੩੧੮)

'ਗ੍ਰਿਹੁ' ਦਾ ਉਚਾਰਨ ਹੈ, ਗ੍ਰਿਹ। ਗ੍ਰਿਹੁ ਦਾ ਗ੍ਰਿਹੋ ਪੜ੍ਹਿਆ ਜਾਣਾ ਅਸ਼ੁੱਧ ਹੈ।

## 13. 'ਹ' ਦਾ ਸੂਰ ਕਰਕੇ ਵਰਤਿਆ ਜਾਣਾ

**ਉਪਰੋਕਤ ਸ਼ਬਦਾਂ ਨੂੰ ਪੜ੍ਹ ਕੇ ਕਿਸੇ ਪਾਠਕ ਦੇ ਦਿਲ ਵਿਚ ਇਹ ਸ਼ੰਕਾ ਪੈਦਾ ਨਾ ਹੋ ਜਾਵੇ ਕਿ ਗੁਰਬਾਣੀ ਅੰਦਰ ਜਿਨ੍ਹਾਂ ਸ਼ਬਦਾਂ ਦੇ ਅੰਤ ਵਿਚ ਹ ਔਂਕੜ ਸਹਿਤ (ਹੁ) ਲਗਾਇਆ ਜਾਂਦਾ ਹੈ, ਉਸ ਨੂੰ ਕਿਤੇ ਭੀ ਹੋੜੇ ਵਾਂਗੂ 'ਹੋ' ਕਰਕੇ ਪੜਿਆ ਨਹੀਂ ਜਾਂਦਾ। ਇਸ ਭੁਲੇਖੇ ਨੂੰ ਦੂਰ ਕਰਨ ਵਾਸਤੇ ਪਾਠਕਾਂ ਦੀ ਜਾਣਕਾਰੀ ਲਈ ਗੁਰਬਾਣੀ ਅੰਦਰ ਵਰਤਿਆ ਗਿਆ ਉਹ ਨਿਯਮ ਲਿਖਿਆ ਜਾਂਦਾ ਹੈ ਜਿਸ ਵਿਚ ਸ਼ਬਦ ਦੇ ਅੰਤਲੇ ਅੱਖਰ 'ਹ' ਨਾਲ ਔਂਕੜ** (ਹੁ) ਹੋੜੇ ਵਾਂਗੂ 'ਹੋ' ਕਰਕੇ ਉਚਾਰਨ ਕੀਤਾ ਜਾਂਦਾ ਹੈ।

ਜਿਸ ਸ਼ਬਦ ਦਾ ਅੰਤਲਾ ਅੱਖਰ 'ਹ' ਹੁੰਦਾ ਹੈ। ਉਸ ਨੂੰ ਜੇ ਹੋੜੇ ਦੀ ਤਰ੍ਹਾਂ ਪੜ੍ਹਿਆ ਜਾਣਾ ਲੋੜੀਂਦਾ ਹੋਵੇ ਤਾਂ ਉਸ ਦੇ ਅੰਤਲੇ 'ਹ' ਨਾਲ ਦੂਜਾ 'ਹ' ਹੋਰ ਲਿਖ ਕੇ ਔਂਕੜ ਉਸ ਨਾਲ ਲਗਾਇਆ ਜਾਂਦਾ ਹੈ। ਇਹ ਅੰਤਲਾ 'ਹ' ਔਂਕੜ ਸਹਿਤ (ਹੁ) ਆਪਣੇ ਤੋਂ ਪਹਿਲੇ 'ਹ' ਉਤੇ ਹੋੜੇ ਵਾਂਗੂ ਪੜ੍ਹਿਆ ਜਾਂਦਾ ਹੈ। ਇਸ ਅਸੂਲ ਦਾ ਨਾਮ ਹੈ 'ਹ' ਨੂੰ ਸੂਰ ਕਰਕੇ ਵਰਤਿਆ ਜਾਣਾ। ਜਿਨ੍ਹਾਂ ਸ਼ਬਦਾਂ ਦੇ ਅੰਤ ਵਿਚ

'ਹ' ਸੂਰ ਕਰਕੇ ਵਰਤਿਆ ਗਿਆ ਹੁੰਦਾ ਹੈ. ਆਮ ਤੌਰ ਪਰ ਉਸਦਾ ਅਰਥ ਕੀਤਾ ਜਾਂਦਾ ਹੈ. 'ਤੋਂ'। ਇਸ ਨਿਯਮ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ:

1. ਮੁਹਹੁ--ਮੁਹ ਹੁ

ਵਡਭਾਗੀਆ ਵਾਹੁ ਵਾਹੁ 'ਮੁਹਹੁ' ਕਢਾਈ॥ (੫੧੪)

ਅਸਲ ਸ਼ਬਦ ਹੈ ਮੁਹ—ਮੂੰਹ। ਉਸਦੇ ਅੰਤ ਵਿਚ ਦੂਜਾ 'ਹ' ਔਂਕੜ ਸਾਹਿਤ (ਹੁ) ਸੂਰ ਕਰਕੇ ਵਰਤਿਆ ਗਿਆ ਹੈ। ਉਚਾਰਨ ਹੈ. ਮੁਹੋਂ। ਅਰਥ ਹੈ, ਮੂੰਹ ਤੋਂ।

2. ਸਿਆਹਹੁ— ਸਿਆਹ ਹੁ

ਹਥ ਮਰੋੜੈ ਤਨੁ ਕਪੇ 'ਸਿਆਹਹੁ' ਹੋਆ ਸੇਤੁ॥ (੧੩੪)

ਸਿਆਹਹੁ ਦਾ ਉਚਾਰਨ ਹੈ. ਸਿਆਹੋਂ। ਅਰਥ ਹੈ. ਸਿਆਹ ਤੋਂ

3. ਥੇਹਹੁ— ਥੇਹ ਹੁ

ਇਕਿ ਭੂਲੇ ਨਾਵਹੁ 'ਥੇਹਹੁ' ਥਾਵਹੁ ਗੁਰਸਬਦੀ ਸਚੁ ਖੇਲੇ॥ (੫੮੨)

ਥੇਹਹੁ ਦਾ ਉਚਾਰਨ ਹੈ, ਥੇਹੋਂ।

4. ਕਪਾਹਹੁ— ਕਪਾਹ ਹੁ

ਤਗੁ ਕਪਾਹਹੁ ਕਤੀਐ ਬਾਮ੍ਣ ਵਟੇ ਆਇ॥ (੪੭੧)

ਕਪਾਹਹੁ ਦਾ ਉਚਾਰਨ ਹੈ ਕਪਾਹੋਂ। ਅਰਥ ਹੈ. ਕਪਾਹ ਤੋਂ।

ਪ੍ਰਿੰਸੀਪਲ ਤੇਜਾ ਸਿੰਘ ਜੀ ਆਪਣੀ ਪੁਸਤਕ "ਸ਼ਬਦਾਂਤਿਕ ਲਗਾਂ ਮਾਤਰਾਂ ਦੇ ਗੁੱਝੇ ਭੇਦ" ਦੇ ਪੰਨਾ ੯੮ ਤੇ ਨਿਯਮ ਨੰਬਰ ੩੧ ਵਿਚ ਲਿਖਦੇ ਹਨ :

"ਜਦੋਂ ਕਿਸੇ ਸ਼ਬਦ ਦੇ ਅੰਤ ਵਿਚ 'ਹ' ਸੂਰ ਕਰਕੇ ਵਰਤਿਆ ਜਾਂਦਾ ਹੈ ਤਾਂ ਔਂਕੜ ਉਸ 'ਹ' ਨਾਲ ਮਿਲਕੇ ਹੋੜੇ ਦੀ ਥਾਂ ਆਉਂਦਾ ਹੈ।" ਯਥਾ :

| | |
|---|---|
| ਪਰਬੋਧਹੁ— ਪਰਬੋਧੋ | ਜਾਗਹੁ— ਜਾਗੋ |
| ਕਹਹੁ— ਕਹੋ | ਅੰਦਰਹੁ— ਅੰਦਰੋਂ |
| ਵਿਚਹੁ— ਵਿਚੋਂ | ਭੰਡਹੁ— ਭੰਡੋਂ |
| ਸੰਤਹੁ— ਸੰਤੋ | ਕਰਿਅਹੁ— ਕਰਿਓ |
| ਸਦਿਅਹੁ— ਸਦਿਓ | ਪਿਆਰਿਹੁ— ਪਿਆਰਿਓ |

ਇਸ ਅਸੂਲ ਨੂੰ ਸਮਝਣ ਲਈ ਹੁਣ ਸ਼ਬਦ, ਉਹਨਾਂ ਦਾ ਉਚਾਰਨ ਅਤੇ ਅਰਥ ਲਿਖੇ ਜਾਂਦੇ ਹਨ :-

1. 'ਸਰੀਰਹੁ' ਭਾਲਣਿ ਕੋ ਬਾਹਰਿ ਜਾਏ॥ (੧੨੪)

ਸਰੀਰਹੁ ਦਾ ਉਚਾਰਨ ਹੈ, ਸਰੀਰੋਂ। ਅਰਥ ਹੈ, ਸਰੀਰ ਤੋਂ।

2. 'ਸੁਖਹੁ' ਉਠੇ ਰੋਗ ਪਾਪ ਕਮਾਇਆ॥ (੧੩੯)

ਸੁਖਹੁ ਦਾ ਉਚਾਰਨ ਹੈ, ਸੁਖੋਂ। ਅਰਥ ਹੈ, ਸੁਖ ਤੋਂ।

3. ਮਿਠਾ ਕਰ ਕੈ ਖਾਇਆ ਬਹੁ 'ਸਾਦਹੁ' ਵਧਿਆ ਰੋਗੁ॥ (੭੮੫)

ਸਾਦਹੁ ਦਾ ਉਚਾਰਨ ਹੈ, ਸਾਦੋਂ। ਅਰਥ ਹੈ, ਸੁਆਦ ਤੋਂ।

4. ਸਤਿਗੁਰੁ 'ਖੋਟਿਅਹੁ' ਖਰੇ ਕਰੇ ਸਬਦਿ ਸਵਾਰਣਹਾਰੁ॥ (੧੪੩)

ਖੋਟਿਅਹੁ ਦਾ ਉਚਾਰਨ ਹੈ, ਖੋਟਿਉਂ। ਅਰਥ ਹੈ, ਖੋਟਿਆਂ ਤੋਂ।

5. 'ਖੰਨਿਅਹੁ' ਤਿਖੀ ਬਹੁਤੁ ਪਿਈਣੀ॥ (੭੯੪)

ਖੰਨਿਅਹੁ ਦਾ ਉਚਾਰਨ ਹੈ, ਖੰਨਿਉਂ। ਅਰਥ ਹੈ, ਖੰਡੇ ਤੋਂ।

6. ਹਰਿ 'ਵਿਟੜਿਅਹੁ' ਸਦਾ ਘੋਲੇ ਜੀਉ॥ (੧੭੩)

ਵਿਟੜਿਅਹੁ ਦਾ ਉਚਾਰਨ ਹੈ, ਵਿਟੜਿਉਂ। ਅਰਥ ਹੈ, ਉਪਰੋਂ/ਤੋਂ

7. ਹੋਵੈ ਸਿਫਤਿ ਖਸੰਮ ਦੀ ਨੂਰੁ 'ਅਰਸਹੁ' 'ਕੁਰਸਹੁ' ਝਟੀਐ॥ (੯੬੭)

ਅਰਸਹੁ ਦਾ ਉਚਾਰਨ ਹੈ, ਅਰਸ਼ੋਂ। ਕੁਰਸਹੁ ਦਾ ਉਚਾਰਨ ਹੈ, ਕੁਰਸੋਂ।

ਨੋਟ :- (ਕੁਰਸੋਂ ਨੂੰ ਕੁਰਸ਼ੋਂ ਪੜ੍ਹਨਾ ਅਸ਼ੁੱਧ ਹੈ। ਅਰਬੀ ਦੇ ਸ਼ਬਦ ਅਰਸ਼ ਦਾ ਅਰਥ ਹੈ ਅਕਾਸ਼, ਤੇ ਕੁਰਸ ਦਾ—ਗੋਲ ਟਿਕੀ ਚੰਦ, ਸੂਰਜ, ਭਾਵ ਈਸ਼ਵਰੀ ਮੰਡਲ।)

## 14. ਸ਼ਬਦ ਨਾਉਂ (NOUN) ਨਾਲ ਸਿਹਾਰੀ ਦੀ ਵਰਤੋਂ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਸ਼ਬਦ ਨਾਉਂ (noun) ਦੇ ਅੰਤਲੇ ਅੱਖਰ ਨਾਲ ਸਿਹਾਰੀ ਜਦ ਕਾਰਕ ਦੇ ਤੌਰ ਪਰ ਵਰਤੀ ਜਾਂਦੀ ਹੈ ਉਸਦਾ ਉਚਾਰਨ ਨਾਲ ਕੋਈ ਸੰਬੰਧ ਨਹੀਂ ਹੁੰਦਾ, ਇਸ ਲਈ ਉਹ ਪੜ੍ਹੀ ਨਹੀਂ ਜਾ ਸਕਦੀ। ਇਸ ਨਿਯਮ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ :

1. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ **'ਕਮਲੇਹਿ'** (੫੯)

2. ਲਹਰੀ ਨਾਲਿ ਪਛਾੜੀਐ ਭੀ ਵਿਗਸੈ **'ਅਸਨੇਹਿ'**॥ (੫੯)

3. ਜੀਉ ਵੰਞੈ ਚਉਖੰਨੀਐ ਸਚੇ ਸੰਦੜੈ 'ਨੇਹਿ'॥ (੬੪੪)

ਕਮਲੇਹਿ ਦਾ ਉਚਾਰਨ ਹੈ, ਕਮਲੇਹ। ਅਸਨੇਹਿ ਦਾ ਉਚਾਰਨ ਹੈ, ਅਸਨੇਹ। ਨੇਹਿ ਦਾ ਉਚਾਰਨ ਹੈ, ਨੇਹ।

4. ਕਿਤ ਕਉ ਸਾਹਿਬ ਆਵਹਿ 'ਰੋਹਿ'॥ (੨੫)

5. ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ 'ਖੋਹਿ'॥ (੧੩੩)

6. ਕਾਲੁ ਜਾਲੁ ਜਮੁ 'ਜੋਹਿ' ਨ ਸਾਕੈ ਭਾਇ ਭਗਤਿ ਭੈ ਤਰਣਾ॥ (੭੬)

7. ਸੁਣਿਐ 'ਪੋਹਿ' ਨ ਸਕੈ ਕਾਲੁ॥ (੨)

੮ ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ 'ਪੋਹਿ' ਜੀਉ॥ (੯੨੯)

ਉਪਰੋਕਤ ਤੁਕਾਂ ਅੰਦਰ ਰੋਹਿ ਦਾ ਉਚਾਰਨ ਹੈ, ਰੋਹ। ਖੋਹਿ ਦਾ, ਖੋਹ। ਜੋਹਿ ਦਾ, ਜੋਹ। ਪੋਹਿ ਦਾ, ਪੋਹ।

ਤੁਕ ਨੰਬਰ '7' ਵਿਚ 'ਪੋਹਿ' ਸ਼ਬਦ ਦੀ ਸਿਹਾਰੀ ਉਸਦੀ ਆਪਣੀ ਹੈ। ਗੁਰਬਾਣੀ ਵਿਚ ਇਹ ਸ਼ਬਦ ਹਮੇਸ਼ਾ 'ਹ' ਨੂੰ ਸਿਹਾਰੀ ਸਹਿਤ ਹੀ ਵਰਤਿਆ ਗਿਆ ਹੈ। ਸ਼ਬਦ ਦੀ ਆਪਣੀ ਸਿਹਾਰੀ ਪੜ੍ਹਨ ਵਿਚ ਨਹੀਂ ਆਉਂਦੀ।

9. **ਮੋਹਿ ਸਿਆਣਪ ਕਛੂ ਨ ਆਵੈ॥** (੬੨੬)

10. **ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥** (੮੦੪)

ਤੁਕ ਨੰਬਰ (9) ਵਿਚ ਸ਼ਬਦ 'ਮੋਹਿ' ਪੜਨਾਉਂ ਹੈ, ਅਰਥ ਹੈ ਮੈਨੂੰ। ਉਚਾਰਨ ਹੈ ਮੋਹੇ। ਪਰ ਤੁਕ ਨੰਬਰ (10) ਵਿਚ ਸ਼ਬਦ 'ਮੋਹਿ' ਨਾਉਂ ਹੈ। ਸਿਹਾਰੀ ਉਸ ਦੇ ਅੰਤਲੇ ਅੱਖਰ 'ਹ' ਨਾਲ ('ਹਿ') ਕਾਰਕ ਦੇ ਤੌਰ ਪਰ ਵਰਤੀ ਗਈ ਹੈ ਜੋ ਅਰਥ ਕਰਨ ਲਈ ਹੁੰਦੀ ਹੈ। ਉਸ ਦਾ ਉਚਾਰਨ ਨਾਲ ਕੋਈ ਸੰਬੰਧ ਨਹੀਂ। ਅਰਥ ਹੈ, ਮਮਤਾ ਵਿਚ। ਉਚਾਰਨ ਹੈ, ਮੋਹ। ਇਥੇ ਉਸ ਦਾ ਮੋਹੇ ਪੜ੍ਹਿਆ ਜਾਣਾ ਅਸ਼ੁੱਧ ਹੈ।

11. **ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰਸ ਰੀਤਾ॥** (੮੧੦)

12. **ਮੰਨੈ ਮੁਹਿ ਚੋਟਾ ਨਾ ਖਾਇ॥** (੩)

ਤੁਕ ਨੰਬਰ (11) ਵਿਚ ਸ਼ਬਦ 'ਮੁਹਿ' ਪੜਨਾਉਂ ਹੈ। ਅਰਥ ਹੈ, ਮੈਨੂੰ। ਉਚਾਰਨ ਹੈ, ਮੋਹੇ। ਤੁਕ ਨੰਬਰ (12) ਵਿਚ 'ਮੁਹਿ' ਨਾਉਂ ਹੈ। ਅੰਤਲੇ ਅੱਖਰ 'ਹ' ਨਾਲ ਸਿਹਾਰੀ ਕਾਰਕ ਦੇ ਤੌਰ ਪਰ ਵਰਤੀ ਗਈ ਹੈ। ਜੋ ਅਰਥ ਕਰਨ ਲਈ ਹੈ, ਉਚਾਰਨ ਕਰਨ ਲਈ ਨਹੀਂ। ਅਰਥ ਹੈ, ਮੂੰਹ ਉਪਰ। ਉਚਾਰਨ ਹੈ, ਮੁੰਹ-ਮੂੰਹ, ਉਸਦਾ ਮੁਹੇ ਪੜ੍ਹਿਆ ਜਾਣਾ ਅਸ਼ੁੱਧ ਹੈ।

## 15. ਨਿਸਚੇ-ਵਾਚਕ ਪੜਨਾਂਵ ਜਾਂ ਨਿਸ਼ਚੇ-ਵਾਚਕ ਵਿਸ਼ੇਸ਼ਣ

ਏਹੁ-ਏਹ-ਏਹਿ ਦਾ ਉਚਾਰਨ

ਗੁਰਬਾਣੀ ਵਿਆਕਰਣ ਅਨੁਸਾਰ : ਏਹੁ – ਇਕ ਵਚਨ ਪੁਲਿੰਗ ਹੈ।

ਏਹ– ਇਕ ਵਚਨ ਇਸਤ੍ਰੀ ਲਿੰਗ ਹੈ।

ਏਹਿ – ਬਹੁ-ਵਚਨ ਹੈ।

ਏਹੁ-ਏਹ- ਏਹਿ ਦਾ ਉਚਾਰਨ ਹੈ, ਏਹ

1. **ਨਾਨਕ ਕੀ ਬੇਨੰਤੀ 'ਏਹ'॥** (੬੮੪)

2. **'ਏਹੁ' ਅੰਤੁ ਨ ਜਾਣੈ ਕੋਇ॥** (੫)

3. **ਜ਼ਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥** (੪)

ਉਪਰੋਕਤ ਤੁਕਾਂ ਵਿਚ ਏਹ. (ਪੜਨਾਂਵ ਜਾਂ ਵਿਸ਼ੇਸ਼ਣ) ਬੇਨੰਤੀ ਨਾਲ ਵਰਤਿਆ ਗਿਆ ਹੈ ਜੋ ਇਸਤਰੀ ਲਿੰਗ ਸ਼ਬਦ ਹੈ। ਏਹੁ. ਅੰਤੁ ਨਾਲ ਵਰਤਿਆ ਗਿਆ ਹੈ. ਜੋ ਪੁਲਿੰਗ. ਇਕ ਵਚਨ ਹੈ। ਏਹਿ, ਲਿਖੇ ਨਾਲ ਵਰਤਿਆ ਗਿਆ ਹੈ। ਲਿਖੇ ਦਾ ਭਾਵ ਹੈ ਅੱਖਰ ਲਿਖੇ ਜੋ ਬਹੁ-ਵਚਨ ਹੈ।

ਸੋ ਤਿੰਨਾਂ ਤੁਕਾਂ ਵਿਚ ਉਚਾਰਨ ਏਹ ਹੀ ਹੈ, ਏਹੁ ਨੂੰ ਏਹੋ ਪੜ੍ਹਨਾ ਤੇ ਏਹਿ ਨੂੰ ਏਹੇ ਪੜ੍ਹਨਾ ਅਸ਼ੁੱਧ ਪਾਠ ਕਰਨਾ ਹੈ।

ਕਈ ਪਾਠੀ ਹੇਠ ਲਿਖੀ ਤੁਕ ਵਿਚ :

**"ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥**(ਜਪੁ ਜੀ)

ਸ਼ਬਦ 'ਏਹੁ' ਦਾ ਉਚਾਰਨ ਏਹੋ ਕਰਦੇ ਹਨ ਪਰ ਸ਼ਬਦ, ਓਹੁ ਦੇ 'ਹ' ਦੀ ਔਂਕੜ ਨਹੀਂ ਬੁਲਾਉਂਦੇ ਤੇ ਉਚਾਰਨ ਓਹ ਹੀ ਕਰਦੇ ਹਨ। ਜੇ ਪੁੱਛਿਆ ਜਾਏ ਤਾਂ ਕਹਿੰਦੇ ਹਨ, ਓਹੁ ਵਿਚ 'ਹ' ਦੀ ਔਂਕੜ ਬੁਲਾਣੀ ਔਖੀ ਹੈ ਪਰ ਏਹੁ ਵਿਚ 'ਹ' ਦੀ ਔਂਕੜ ਬੁਲਾਣੀ ਸੌਖੀ ਹੈ ਇਸ ਲਈ ਬੁਲਾਈਦੀ ਹੈ। ਪਰ ਇਹ ਉੱਤਰ ਗੁਰਬਾਣੀ ਵਿਆਕਰਣ ਦੇ ਨਿਯਮਾਂ ਦੇ ਵਿੱਰੁਧ ਹੈ।

ਸ਼ਬਦ ਓਹੁ ਤੇ ਏਹੁ ਦੀ ਵਿਆਕਰਣਿਕ ਬਣਤਰ ਇਕੋ ਜਿਹੀ ਹੈ। ਦੋਹਾਂ ਦੀ ਵਰਤੋਂ ਤੇ ਨਿਯਮ ਵੀ ਗੁਰਬਾਣੀ ਵਿਚ ਇਕੋ ਹੀ ਹਨ। ਇਸ ਲਈ ਦੋਹਾਂ ਵਿਚ ਹੀ ਔਂਕੜ ਨਹੀਂ ਬੁਲਾਈ ਜਾ ਸਕਦੀ, ਕਿਉਂਕਿ ਔਂਕੜ ਤਾਂ ਕੇਵਲ ਇਕ ਵਚਨ ਪੁਲਿੰਗ ਦੀ ਨਿਸ਼ਾਨੀ ਹੈ। ਜਿਵੇਂ ਸ਼ਬਦ 'ਇਕੁ' ਜੋ ਸੰਖਿਆ-ਵਾਚਕ ਵਿਸ਼ੇਸ਼ਣ ਹੈ, ਉਸਦਾ ਉਚਾਰਨ ਇਕੋ ਨਹੀਂ ਕੀਤਾ ਜਾ ਸਕਦਾ।

| ਇਕ ਵਚਨ ਪੁਲਿੰਗ | ਇਕ-ਵਚਨ ਇਸਤਰੀ-ਲਿੰਗ | ਬਹੁ-ਵਚਨ | | ਉਚਾਰਨ |
|---|---|---|---|---|
| ਏਹੁ | ਏਹ | ਏਹਿ | - | ਏਹ |
| ਇਹੁ | ਇਹ | ਇਹਿ | - | ਇਹ |
| ਓਹੁ | ਓਹ | ਓਹਿ | - | ਓਹ |
| ਇਕੁ | ਇਕ | ਇਕਿ | - | ਇਕ |
| ਹੋਰੁ | ਹੋਰ | ਹੋਰਿ | - | ਹੋਰ |
| ਸਭੁ | ਸਭ | ਸਭਿ | - | ਸਭ |
| ਅਵਰੁ | ਅਵਰ | ਅਵਰਿ | - | ਅਵਰ |

**ਗੁਰਬਾਣੀ ਵਿਚ ਜਿਥੇ ਉਚਾਰਨ ਏਹੋ ਹੁੰਦਾ ਹੈ, ਉਥੇ 'ਹ' ਉਪਰ ਹੋੜਾ ਵਰਤਿਆ ਗਿਆ ਹੈ। ਯਥਾ** :

1. ਗੁਣੁ 'ਏਹੋ' ਹੋਰੁ ਨਾਹੀ ਕੋਇ ॥ (ਰਹਰਾਸਿ)

2. ਧਰਮ ਖੰਡ ਕਾ 'ਏਹੋ' ਧਰਮੁ॥ (ਜਪੁ ਜੀ)
3. ਮੈ ਏਹਾ ਆਸ 'ਏਹੋ' ਆਧਾਰੁ॥ (੨੪)
4. ਘਰਿ ਘਰਿ 'ਏਹੋ' ਪਾਹੁਚਾ ਸਦੜੇ ਨਿਤ ਪਵੰਨਿ॥ (੧੫੭)
5. ਸਭ ਤੇ ਊਚ 'ਏਹੋ' ਉਪਕਾਰ॥ (੧੯੮)
6. ਏਹਾ ਭਗਤਿ 'ਏਹੋ' ਤਪ ਤਾਉ॥ (੩੫੦)
7. ਨਾਮੁ ਦਾਨੁ ਗੁਰਿ ਪੂਰੈ ਦੀਓ ਮੈ 'ਏਹੋ' ਆਧਾਰੀ॥ (੪੦੧)
8. ਇਕਨ੍ਹਾ 'ਏਹੋ' ਲਿਖਿਆ ਬਹਿ ਬਹਿ ਰੋਵਹਿ ਦੁਖ॥ (੪੧੭)
9. ਹਉਮੈ 'ਏਹੋ' ਹੁਕਮੁ ਹੈ ਪਇਐ ਕਿਰਤਿ ਫਿਰਾਹਿ॥ (੪੬੬)
10. ਮੰਦਾ ਕਿਸੈ ਨ ਆਖੀਐ ਪੜਿ ਅਖਰੁ 'ਏਹੋ' ਬੁਝੀਐ॥ (੪੭੩)

ਇਹ-ਇਹੁ-ਇਹਿ-ਉਚਾਰਨ ਹੈ, ਇਹ

**'ਇਹ' ਮਤਿ ਗੁਰ ਪ੍ਰਸਾਦਿ ਮਨਿ ਧਾਰਉ॥** (੧੦੪)

(ਇਹ- ਇਕ ਵਚਨ ਇਸਤ੍ਰੀ ਲਿੰਗ)

**'ਇਹੁ' ਵਾਪਾਰੁ ਵਿਰਲਾ ਵਾਪਾਰੈ॥** (੨੮੩)

(ਇਹੁ- ਇਕ ਵਚਨ ਪੁਲਿੰਗ)

**ਜਪ ਤਪ ਸੰਜਮ ਕਰਮ ਕਮਾਣੇ 'ਇਹਿ' ਓਰੈ ਮੂਸੇ॥** (੨੧੬)

(ਇਹਿ-ਬਹੁਵਚਨ)

ਇਹ, ਇਹੁ, ਇਹਿ ਦਾ ਉਚਾਰਨ ਹੈ, ਇਹ।

**ਓਹੁ - ਓਹ- ਓਹਿ ਦਾ ਉਚਾਰਨ ਹੈ, ਓਹ**

**ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥** (੬੪੫)

(ਓਹ-ਇਕ ਵਚਨ ਇਸਤਰੀ ਲਿੰਗ)

(ਨੋਟ: ਸ਼ਬਦ 'ਵੇਲਾ' ਇਸਤਰੀ ਲਿੰਗ ਹੈ)

**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥** (੪)

(ਓਹੁ-ਇਕ ਵਚਨ ਪੁਲਿੰਗ, ਕਪੜੁ ਲਈ ਆਇਆ ਹੈ)

**ਨਾ ਓਹਿ ਮਰਹਿ ਨ ਠਾਗੇ ਜਾਹਿ॥** (੮)

(ਓਹਿ- ਬਹੁਵਚਨ ਹੈ)

### ਫੁਟਕਲ ਨਿਯਮ

## 16. ਅੰਤਲਾ ਅੱਖਰ 'ਹ' ਮੁਕਤਾ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ ਜਿਸ ਸ਼ਬਦ ਦਾ ਅੰਤਲਾ ਅੱਖਰ 'ਹ' ਹੁੰਦਾ ਹੈ, ਉਸ ਤੋਂ ਅੱਗੇ ਜੇ ਕੰਨਾ ਲਿਖਿਆ ਗਿਆ ਹੋਵੇ ਤਾਂ ਉਹ ਬਹੁ-ਵਚਨ ਦਾ ਚਿੰਨ੍ਹ ਹੁੰਦਾ ਹੈ। ਅਜਿਹਾ 'ਹ' ਆਪਣੀ ਆਵਾਜ਼ ਬਹੁਤ ਹਲਕੀ ਦੇਂਦਾ ਹੈ ਤੇ ਪਹਿਲੇ ਕੰਨੇ ਪਰ ਬਿੰਦੀ ਦੀ ਤਰ੍ਹਾਂ ਉਚਾਰਨ ਕੀਤਾ ਜਾਂਦਾ ਹੈ। ਜਿਵੇਂ :

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥**

ਸ਼ਬਦ ਖੇਤਾਂਹ ਬਹੁ-ਵਚਨ ਹੈ ਸ਼ਬਦ ਖੇਤ ਦਾ। ਉਚਾਰਨ ਵੇਲੇ ਅੰਤਲਾ 'ਹ' ਬਹੁਤ ਹਲਕੀ ਆਵਾਜ਼ ਦੇਂਦਾ ਹੈ, ਜੋ ਆਪਣੇ ਤੋਂ ਪਹਿਲੇ ਕੰਨੇ ਨਾਲ ਹੀ ਮਿਲ ਜਾਂਦੀ ਹੈ। ਇਸੇ ਤਰ੍ਹਾਂ ਸਹੇਲੜੀਆਹ, ਕੀਆਹ, ਅਸਾਹ, ਸਬਦਾਹ, ਸੰਤਾਹ ਦਾ ਉਚਾਰਨ ਸਹੇਲੜੀਆਂਹ ਕੀਆਂਹ, ਅਸਾਂਹ, ਸਬਦਾਂਹ ਤੇ ਸੰਤਾਂਹ ਹੋਵੇਗਾ। ਬੁਰੀਆਹ, ਚਿਟਵੀਆਹ, ਰਲੀਆਹ, ਨਿਮਾਣੀਆਹ ਦਾ ਉਚਾਰਨ ਬੁਰੀਆਂਹ, ਚਿਟਵੀਆਂਹ, ਖੜੀਆਂਹ, ਰਲੀਆਂਹ, ਨਿਮਾਣੀਆਂਹ ਹੋਵੇਗਾ।

## 17. ਅੰਤਲਾ ਅੱਖਰ 'ਅ' ਮੁਕਤਾ

ਗੁਰਬਾਣੀ ਅੰਦਰ ਅਜਿਹੇ ਸ਼ਬਦ ਭੀ ਲਿਖੇ ਹੋਏ ਹਨ ਜਿਨ੍ਹਾਂ ਦਾ ਅੰਤਲਾ ਅੱਖਰ 'ਅ' ਮੁਕਤਾ ਹੁੰਦਾ ਹੈ। ਅਜਿਹੇ ਸ਼ਬਦ ਦੇ 'ਅ' ਨਾਲ ਕੰਨਾ ਲਗਿਆ ਹੋਇਆ ਸਮਝ ਕੇ ਉਸਦਾ 'ਆ' ਉਚਾਰਨ ਕਰਨਾ ਅਸ਼ੁੱਧ ਹੈ। ਜੇ ਕਿਸੇ ਸ਼ਬਦ ਦਾ ਅੰਤਲਾ ਅੱਖਰ 'ਅ' ਮੁਕਤਾ ਹੋਵੇ ਤੇ ਉਸ ਤੋਂ ਪਹਿਲੇ ਅੱਖਰ ਨੂੰ ਬਿਹਾਰੀ, ਹੋੜਾ, ਔਂਕੜ ਦੁਲੈਂਕੜੇ ਜਾ ਲਾਂ ਲੱਗੀ ਹੋਵੇ ਤਾਂ ਇਹਨਾਂ ਲਗਾਂ ਮਾਤ੍ਰਾਂ ਦੀ ਆਵਾਜ਼ ਕੁਝ ਲੰਮੀ ਹੋ ਜਾਂਦੀ ਹੈ ਤੇ 'ਅ' ਆਪਣੀ ਆਵਾਜ਼ ਨਹੀਂ ਦੇਂਦਾ। ਜਿਵੇਂ :

ਏਕਾ ਸੁਰਤਿ ਜੇਤੇ ਹੈ '**ਜੀਅ**'॥ (ਪੰਨਾ ੨੪)

ਸੁਰਤਿ ਵਿਹੂਣਾ ਕੋਇ ਨ '**ਕੀਅ**'॥ (ਪੰਨਾ ੨੪)

ਤਬ ਇਹ '**ਤ੍ਰੀਅ**' ਉਹੁ ਕੰਤੁ ਕਹਾਵਾ॥ (ਪੰਨਾ ੩੪੨)

ਪੁਤੁ ਜਿਨੂਰਾ **ਧੀਅ** ਜਿੰਨੂਰੀ ਜੋਰੂ ਜਿਨਾ ਦਾ ਸਿਕਦਾਰੁ॥ (ਪੰਨਾ ੫੫੬)

ਉਪਰੋਕਤ ਤੁਕਾਂ ਵਿਚ ਜੀਅ, ਕੀਅ, ਤੀਅ, ਧੀਅ ਦਾ ਉਚਾਰਨ ਬਿਹਾਰੀ ਦੀ ਆਵਾਜ਼ ਲਮਕਾ ਕੇ ਜੀ, ਕੀ, ਤ੍ਰੀ, ਧੀ ਹੋਵੇਗਾ।

ਇਸੇ ਤਰ੍ਹਾਂ ਤਜੀਅ ਦਾ ਤਜੀ, ਤ੍ਰਿਤੀਅ ਦਾ ਤ੍ਰਿਤੀ, ਗੀਅ ਦਾ ਗੀ, ਦੁਤੀਅ ਦਾ ਦੁਤੀ, ਲੋਅ ਦਾ ਲੋ, ਢੋਅ ਦਾ ਢੋ, ਭੂਅ ਦਾ ਭੂ, ਧੂਅ ਦਾ ਧੂ, ਘਿਅ ਦਾ ਘੇ, ਛਿਅ ਦਾ ਛੇ, ਕਿਅ ਦਾ ਕੇ, ਕਛੂਅ ਦਾ ਕਛੂ, ਬਿਛੂਅ ਦਾ ਬਿਛੂ, ਗਰੂਅ ਦਾ ਗਰੂ, ਹੁਅ ਦਾ ਹੋ, ਤੁਅ ਦਾ ਤੋ, ਬਸੁਅ ਦਾ ਬਸੋ, ਤਰੂਅ ਦਾ ਤਰੂ (ਲਗਾਂ ਮਾਤਰਾਂ ਦੀ ਆਵਾਜ਼ ਹਲਕੀ ਜਿਹੀ ਲੰਮੀ ਕਰਕੇ) ਸ਼ੁੱਧ ਉਚਾਰਨ ਹੋਵੇਗਾ। ਇਹਨਾਂ ਸ਼ਬਦਾਂ ਦਾ 'ਆ' ਨੂੰ ਕੰਨਾ ਲੱਗਾ ਸਮਝ ਕੇ ਜੀਆ, ਲੋਆ, ਬਸੁਆ ਆਦਿ ਪੜ੍ਹਨਾ ਅਸ਼ੁੱਧ ਹੈ।

## 18. ਅੱਖਰ 'ਯ' ਵਾਲੇ ਸ਼ਬਦਾਂ ਦਾ ਉਚਾਰਨ

1. ਸੁਨਿ ਮੋਹੇ ਅਨਹਤ ਬੈਨ॥ (੮੩੭)

2. ਨਯਣਿ **ਬਯਣਿ** ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥ (੧੩੯੪)

ਤੁਕ ਨੰਬਰ (2) ਵਿਚ **ਬਯਣਿ** ਦਾ ਉਚਾਰਨ ਹੈ, ਬੈਣ। ਅਰਥ ਹੈ, ਬਚਨ। **ਨਯਣਿ** ਦਾ ਉਚਾਰਨ ਹੈ, ਨੈਣ। ਅਰਥ ਹੈ ਅੱਖਾਂ।

3. ਤੀਜੈ **ਭਯਾ** ਭਾਭੀ ਬੇਬ॥ (੧੩੭)

4. ਸੰਗਿ ਨ ਕੋਈ **ਭਈਆ** ਬੇਬਾ॥ (੧੦੨੦)

ਤੁਕ (3) ਵਿਚ **ਭਯਾ** ਦਾ ਉਚਾਰਨ ਹੈ, ਭਈਆ; ਅਰਥ ਹੈ, ਭਾਈ। **ਇਸਦਾ ਭੈਆ** ਪੜ੍ਹਿਆ ਜਾਣਾ ਅਸ਼ੁੱਧ ਹੈ।

5. **ਸਵਯੇ** ਸ੍ਰੀ ਮੁਖ ਬਾਕ੍ਯ ਮਹਲਾ ੫॥ (੧੩੮੫)

6. **ਸਵਈਏ** ਮਹਲੇ ਪਹਿਲੇ ਕੇ ੧॥ (੧੩੮੯)

ਤੁਕ (5) ਵਿਚ **ਸਵਯੇ** ਦਾ ਉਚਾਰਨ ਹੈ **ਸਵੱਈਏ**। ਅਰਥ ਹੈ: **ਕਵਿਤਾ** ਅਨੁਸਾਰ ਇਕ ਛੰਦ ਦਾ ਨਾਮ।

ਇਸੇ ਤਰ੍ਹਾਂ **ਮੁਯੇ** ਦਾ ਉਚਾਰਨ ਹੋਵੇਗਾ, ਮੁਈਏ।

**ਰਯਤਿ** ਦਾ ਉਚਾਰਨ ਹੋਵੇਗਾ, ਰਈਅਤਿ।

**ਰਮਯੇ** ਦਾ ਉਚਾਰਨ ਹੋਵੇਗਾ, ਰਮਈਏ।

7. '**ਦਯ**' ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ॥ (੨੦੩)

'**ਦਯ**' ਸ਼ਬਦ ਦੇ ਅੰਤਲੇ ਅੱਖਰ 'ਯ' ਨੂੰ, 'ੲ' ਨੂੰ ਬਿਹਾਰੀ ਸਹਿਤ 'ਈ' ਵਾਂਗੂੰ ਪੜ੍ਹਿਆ ਜਾਣਾ ਚਾਹੀਦਾ ਹੈ। ਅਰਥ ਹੈ ਈਸ਼ਵਰ, ਉਚਾਰਨ ਹੈ, **ਦਈ**। **ਉਸਦਾ ਦੱਯ** ਪੜ੍ਹਿਆ ਜਾਣਾ ਅਸ਼ੁੱਧ ਹੈ। ਇਹ ਸੰਸਕ੍ਰਿਤ ਦਾ ਸ਼ਬਦ ਹੈ।

**ਇਸੇ ਤਰ੍ਹਾਂ ਦਯੈ** ਦਾ ਸ਼ੁੱਧ ਉਚਾਰਨ **ਦਈਐ** ਹੋਵੇਗਾ।

**ਦਯਿ** ਦਾ ਸ਼ੁੱਧ ਉਚਾਰਨ ਹੈ **ਦਈ**। ਦਯਿ ਸੰਸਕ੍ਰਿਤ ਦਾ ਸ਼ਬਦ ਹੈ ਜੋ ਆਪਣੀ ਸਾਹਿਤਕਾਰੀ ਅਨੁਸਾਰ ਲਿਖਿਆ ਗਿਆ ਹੈ। ਜਿਸਦੇ ਮੁਤਾਬਕ ਅੱਖਰ ਨਾਲ ਲਿਖੀ ਜਾਂਦੀ ਹੈ ਸਿਹਾਰੀ (ਿ) ਤੇ ਪੜ੍ਹੀ ਜਾਂਦੀ ਹੈ ਬਿਹਾਰੀ ( ੀ)।

'**ਦਯੁ**' ਦਾ ਸ਼ੁੱਧ ਉਚਾਰਨ ਹੈ, ਦਈ। ਔਂਕੜ ਇਕ ਵਚਨ ਪੁਲਿੰਗ ਨਾਂਵ ਦਾ ਸੂਚਕ ਹੈ। ਅਰਥ ਹੈ, ਪਰਮਾਤਮਾ।

## 19. ਅੰਤਲਾ ਅੱਖਰ 'ਨ' ਵਾਲੇ ਸ਼ਬਦਾਂ ਦਾ ਉਚਾਰਨ

ਗੁਰਬਾਣੀ ਦੀ ਲਿਖਾਈ ਅੰਦਰ ਇਹ ਨਿਯਮ ਵਰਤਿਆ ਗਿਆ ਹੈ ਕਿ :

1. ਜਿਸ ਸ਼ਬਦ ਦੇ ਅੰਤਲੇ ਅੱਖਰ ਨਾਲ ਸਿਹਾਰੀ ਜਾਂ ਔਂਕੜ ਲੱਗਿਆ ਹੋਵੇ ਤੇ ਉਸ ਤੋਂ ਅੱਗੇ 'ਨ' ਮੁਕਤਾ ਹੋਵੇ ਤਾਂ ਉਹ ਸ਼ਬਦ ਦੇ ਨਾਲ **ਮਿਲਾ ਕੇ ਪੜ੍ਹਿਆ ਨਹੀਂ ਜਾ ਸਕਦਾ**।

2. ਜਿਸ ਸ਼ਬਦ ਦਾ ਅੰਤਲਾ ਅੱਖਰ 'ਨ' ਹੋਵੇ ਤੇ ਉਸ ਨਾਲ ਸਿਹਾਰੀ,

ਔਂਕੜ (ਨਿ, ਨੁ) ਲੱਗਾ ਹੋਇਆ ਹੋਵੇ ਤਾਂ ਉਹ 'ਨ' ਅੱਡਰਾ ਨਹੀਂ ਪੜ੍ਹਿਆ ਜਾ ਸਕਦਾ। ਉਸਦਾ ਸ਼ਬਦ ਦੇ ਨਾਲ ਹੀ ਉਚਾਰਨ ਕੀਤਾ ਜਾਂਦਾ ਹੈ। ਇਸ ਨਿਯਮ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ :

1. ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ (੯੭੪)

2. ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥ (੧੪੩)

ਤੁਕ ਨੰਬਰ (1) ਵਿਚ ਚੰਦੁ ਦੇ ਅੰਤਲੇ ਅੱਖਰ 'ਦੁ' ਨਾਲ ਔਂਕੜ ਲੱਗਾ ਹੋਇਆ ਹੈ। ਉਸ ਤੋਂ ਅੱਗੇ 'ਨ' ਮੁਕਤਾ ਹੈ ਜੋ ਨਿਯਮ ਅਨੁਸਾਰ ਨਾਲ ਮਿਲ ਨਹੀਂ ਸਕਦਾ। ਉਚਾਰਨ ਹੈ ਚੰਦੁ ਨ। ਇਸਦਾ ਚੰਦੁਨ ਪੜ੍ਹਿਆ ਜਾਣਾ ਅਸ਼ੁੱਧ ਹੈ।

ਤੁਕ ਨੰਬਰ (2) ਵਿਚ 'ਚੰਦਨੁ' ਦੇ ਅੰਤਲੇ ਅੱਖਰ 'ਨੁ' ਨਾਲ ਔਂਕੜ ਲੱਗਿਆ ਹੋਇਆ ਹੈ, ਜੋ ਅੱਡਰਾ ਨਹੀਂ ਕੀਤਾ ਜਾ ਸਕਦਾ। ਉਚਾਰਨ ਹੈ, ਚੰਦਨ। ਇਸਦਾ ਚੰਦ ਨ ਪੜ੍ਹਿਆ ਜਾਣਾ ਅਸ਼ੁੱਧ ਹੈ।

3. ਲਾਖ ਕਰੋਰੀ ਬੰਧੁ ਨ ਪਰੈ॥ (੨੬੪)

4. ਜੀਅ ਕਾ ਬੰਧਨੁ ਕਰਮੁ ਬਿਆਪੈ॥ (੧੩੫੧)

ਤੁਕ ਨੰਬਰ (3) ਵਿਚ ਬੰਧੁ ਦੇ ਅੰਤਲੇ ਅੱਖਰ 'ਧੁ' ਨਾਲ ਔਂਕੜ ਲਗਿਆ ਹੋਇਆ ਹੈ। ਉਸ ਤੋਂ ਅੱਗੇ 'ਨ' ਮੁਕਤਾ ਹੈ, ਜੋ ਨਾਲ ਨਹੀਂ ਮਿਲ ਸਕਦਾ। ਉਚਾਰਨ ਹੈ : ਬੰਧੁ ਨ। ਇਸ ਦਾ ਬੰਧਨ ਉਚਾਰਿਆ ਜਾਣਾ ਅਸ਼ੁੱਧ ਹੈ। ਅਰਥ ਹੈ: ਲੱਖਾਂ ਕੋਰੜਾਂ ਰੁਪਏ ਕਮਾ ਕੇ ਵੀ ਤ੍ਰਿਸ਼ਨਾਂ ਨੂੰ ਰੋਕ ਨਹੀਂ ਪੈਂਦੀ।

ਤੁਕ ਨੰਬਰ (4) ਵਿਚ 'ਬੰਧਨੁ' ਦੇ ਅੰਤਲੇ ਅੱਖਰ 'ਨ' ਨਾਲ ਔਂਕੜ ਲਗਿਆ ਹੋਇਆ ਹੈ। ਜਿਸ ਨੂੰ ਅੱਡਰਾ ਨਹੀਂ ਪੜ੍ਹਿਆ ਜਾ ਸਕਦਾ। ਉਚਾਰਨ ਹੈ, ਬੰਧਨ।

ਉਪਰੋਕਤ ਨਿਯਮ ਅਨੁਸਾਰ :

ਬੰਧਨ ਦਾ ਉਚਾਰਨ ਹੈ, ਬੰਧਨ। ਦਰਸੁ ਨ ਦਾ ਉਚਾਰਨ ਹੈ, ਦਰਸੁ ਨ।
ਬੰਧਨੁ ਦਾ ਉਚਾਰਨ ਬੰਧਨ। 'ਸੇਵਿ ਨ' ਦਾ ਉਚਾਰਨ ਹੈ, ਸੇਵਿ ਨ।
ਬੰਧਨਿ ਦਾ ਉਚਾਰਨ ਬੰਧਨ। 'ਜੋਹਿ ਨ' ਦਾ ਉਚਾਰਨ ਹੈ, ਜੋਹ ਨ।
'ਸੇਵਨਿ' ਦਾ ਉਚਾਰਨ ਹੈ, ਸੇਵਨ। ਟੂਟਿ ਨ ਦਾ ਉਚਾਰਨ ਹੈ, ਟੂਟ ਨ।
ਪਰ ਦਰਸਨੁ ਦਾ ਉਚਾਰਨ ਹੈ, ਦਰਸ਼ਨ। ਟੂਟਨਿ ਦਾ ਉਚਾਰਨ ਹੈ, ਟੂਟਨ।

5. ਮੰਨੈ ਮਗੁ ਨ ਚਲੈ ਪੰਥੁ॥ (੩)

6. ਮਾਇਆ ਮਗਨੁ ਨਰਕਿ ਲੈ ਜਾਈ॥ (੧੯੬)

ਉਪਰੋਕਤ ਤੁਕ ਨੰਬਰ (5) ਵਿਚ 'ਮਗੁ' ਦੇ ਅੰਤਲੇ ਅੱਖਰ 'ਗੁ' ਨਾਲ

ਔਂਕੜ ਲੱਗੀ ਹੋਈ ਹੈ ਤੇ ਅੱਗੇ 'ਨ' ਮੁਕਤਾ ਹੈ, ਜੋ ਨਾਲ ਨਹੀਂ ਜੁੜ ਸਕਦਾ। ਉਚਾਰਨ ਹੈ। ਮਗੁ ਨ। ਇਸਦਾ ਮਗਨ ਪੜ੍ਹਿਆ ਜਾਣਾ ਅਸ਼ੁੱਧ ਹੈ।

ਤੁਕ ਨੰਬਰ (6) ਵਿਚ 'ਮਗਨੁ' ਦੇ ਅੰਤਲੇ ਅੱਖਰ 'ਨੁ' ਨੂੰ ਔਂਕੜ ਲੱਗਿਆ ਹੋਇਆ ਹੈ, ਜੋ ਨਿਯਮ ਅਨੁਸਾਰ ਵੱਖ ਨਹੀਂ ਹੋ ਸਕਦਾ। ਉਚਾਰਨ ਹੈ, ਮਗਿੰਨ।

ਇਸੇ ਤਰ੍ਹਾਂ ਸ੍ਵਨਿ ਨ ਦਾ ਉਚਾਰਨ ਹੈ, ਸ੍ਵਨਿ ਨ। ਪਰ ਸ੍ਵਨਨ ਦਾ ਉਚਾਰਨ ਹੈ; ਸ੍ਵਨਨ।

ਡੀਗਿ ਨ ਦਾ ਉਚਾਰਨ ਹੈ, ਡੀਗਿ ਨ। ਪਰ ਡੀਗਨ ਦਾ ਉਚਾਰਨ ਹੈ, ਡੀਗਨ।

ਆਪੁ ਨ ਦਾ ਉਚਾਰਨ ਹੈ, ਆਪੁ ਨ। ਪਰ ਆਪਨ ਦਾ ਉਚਾਰਨ ਹੈ, ਆਪਨ।

**ਨੋਟ** (1) ਉਪਰੋਕਤ ਨਿਯਮ ਦੀ ਅਜਿਹੇ ਸ਼ਬਦਾਂ ਲਈ ਵਰਤੋਂ ਨਹੀਂ ਕੀਤੀ ਜਾ ਸਕਦੀ ਜਿਨ੍ਹਾਂ ਦੇ ਲਿਖਣ ਸਮੇਂ ਉਨ੍ਹਾਂ ਦਾ ਅੰਤਲਾ ਅੱਖਰ ਇਕ ਥਾਂ ਤੇ 'ਨ' ਦੂਜੀ ਥਾਂ ਤੇ 'ਣ' ਲਗਾ ਕੇ ਲਿਖਿਆ ਗਿਆ ਹੈ, ਜਿਵੇਂ ਨਰਾਇਨ ਤੇ ਨਰਾਇਣ, ਰਸਾਇਨ ਤੇ ਰਸਾਇਣ, ਪਲਾਇਨ ਤੇ ਪਲਾਇਣ, ਗਾਇਨ ਤੇ ਗਾਇਣ, ਕਉਨ ਤੇ ਕਉਣ ਆਦਿ।

(2) ਅਜਿਹੇ ਨਿਯਮ ਦੀ ਅਜਿਹੇ ਸ਼ਬਦਾਂ ਲਈ ਵਰਤੋਂ ਨਹੀਂ ਕੀਤੀ ਜਾ ਸਕਦੀ ਜਿਥੇ ਖਾਸ ਨਾਂਵ—(Proper noun) ਲਿਖਿਆ ਗਿਆ ਹੈ, ਜਿਵੇਂ ਜਮੁਨ—ਜਮਨਾ ਦਰਿਆ।

ਗੁਰ ਅਰਜੁਨ— ਗੁਰੂ ਅਰਜਨ ਦੇਵ ਜੀ। ਕਾਲ ਜਮੁਨ— ਇਕ ਰਾਜੇ ਦਾ ਨਾਂ।

## 20. ਸੰਧੀ ਦਾ ਨਿਯਮ

ਜੇ ਕਿਸੇ ਸ਼ਬਦ ਦਾ ਪਹਿਲਾ ਅੱਖਰ **ਅਗੇਤਰ** ਕਰਕੇ ਲਿਖਿਆ ਗਿਆ ਹੈ ਤਾਂ ਉਥੇ ਹਲਕਾ ਜਿਹਾ ਬਿਸ੍ਰਾਮ ਦੇ ਕੇ ਫਿਰ ਬਾਕੀ ਦੇ ਅੱਖਰਾਂ ਨੂੰ ਨਾਲ ਮਿਲਾ ਕੇ ਉਸਨੂੰ ਪੜ੍ਹਨਾ ਚਾਹੀਦਾ ਹੈ। ਜੇ ਕਿਸੇ ਸ਼ਬਦ ਦੇ ਅੰਤ ਵਿਚ ਕੋਈ ਅੱਖਰ **ਪਛੇਤਰ** ਕਰਕੇ ਲਿਖਿਆ ਗਿਆ ਹੈ ਤਾਂ ਪਹਿਲੇ ਅੱਖਰਾਂ ਨੂੰ ਮਿਲਾ ਕੇ ਉਥੇ ਥੋੜ੍ਹਾ ਜਿਹਾ ਬਿਸ੍ਰਾਮ ਦੇ ਕੇ ਫਿਰ ਪਛੇਤਰ ਨੂੰ ਮਿਲਾ ਕੇ ਉਸ ਦਾ ਉਚਾਰਨ ਕੀਤਾ ਜਾਣਾ ਚਾਹੀਦਾ ਹੈ। ਜਿਹੜਾ ਭੀ ਸ਼ਬਦ ਸੰਧੀ ਦੇ ਨਿਯਮ ਅਨੁਸਾਰ ਲਿਖਿਆ ਹੋਇਆ ਹੈ, ਉਸਦੇ ਸਹੀ ਪੜ੍ਹਨ ਲਈ ਜ਼ਰੂਰੀ ਹੈ ਕਿ ਉਹਦੇ ਯੋਗ ਅਸਥਾਨ 'ਤੇ ਹਲਕਾ ਜਿਹਾ ਬਿਸ੍ਰਾਮ ਦੇ ਕੇ ਉਸਦਾ ਉਚਾਰਨ ਕੀਤਾ ਜਾਵੇ। ਅਜਿਹਾ ਕਰਨ ਨਾਲ ਸ਼ਬਦ ਦੇ ਪੜ੍ਹਨ ਤੋਂ ਹੀ ਉਸਦੇ ਅਰਥ ਦੀ ਸਮਝ ਪੈ ਜਾਂਦੀ ਹੈ। ਇਸ ਨਿਯਮ ਨੂੰ ਸਪੱਸ਼ਟ ਕਰਨ ਲਈ ਕੁਝ ਸ਼ਬਦ ਲਿਖੇ ਜਾਂਦੇ ਹਨ :

ਅਗਮ ਦਾ ਸ਼ੁੱਧ ਉਚਾਰਨ ਹੈ : ਅ+ਗੰਮ

ਅਸੁਰ ਦਾ ਸ਼ੁੱਧ ਉਚਾਰਨ ਹੈ : ਅ-ਸੁਰ

ਅਲਿਪਤੁ ਦਾ ਸ਼ੁੱਧ ਉਚਾਰਨ ਹੈ : ਅ-ਲਿਪਤੁ

ਇਹਨਾਂ ਦਾ ਅਗ-ਮ, ਅਸੁ-ਰ, ਅਲਿ-ਪਤੁ ਪੜ੍ਹਿਆ ਜਾਣਾ ਅਸ਼ੁੱਧ ਹੈ।

ਇਸੇ ਤਰ੍ਹਾਂ :-

ਅਪਰਸੁ ਦਾ ਸ਼ੁੱਧ ਉਚਾਰਨ ਹੈ : ਅ-ਪਰਸ

ਅਗਣਤ ਦਾ ਸ਼ੁੱਧ ਉਚਾਰਨ ਹੈ : ਅ-ਗਣਤ

ਅਕੁਲ ਦਾ ਸ਼ੁੱਧ ਉਚਾਰਨ ਹੈ : ਅ-ਕੁਲ

ਇਹਨਾਂ ਦਾ ਅਪ-ਰਸ, ਅਗ-ਣਤ, ਅਕੁ-ਲ ਪੜ੍ਹਿਆ ਜਾਣਾ ਅਸ਼ੁੱਧ ਹੈ।

ਉਪਰੋਕਤ ਸ਼ਬਦਾਂ ਦਾ ਪਹਿਲਾ ਅੱਖਰ 'ਅ' ਅਗੇਤਰ ਕਰਕੇ ਲਿਖਿਆ ਗਿਆ ਹੈ। ਸਹੀ ਪੜ੍ਹਨ ਲਈ ਜ਼ਰੂਰੀ ਹੈ ਕਿ ਉਥੇ ਹਲਕਾ ਜਿਹਾ ਬਿਸ੍ਰਾਮ ਦੇ ਕੇ, ਬਾਕੀ ਦੇ ਅੱਖਰਾਂ ਨੂੰ ਨਾਲ ਮਿਲਾ ਕੇ, ਉਹਨਾਂ ਦਾ ਉਚਾਰਨ ਕੀਤਾ ਜਾਵੇ।

ਸ਼ਬਦ **ਅਜਗਰ** ਦਾ ਸ਼ੁੱਧ ਉਚਾਰਨ ਅਜ-ਗਰ ਹੋਵੇਗਾ। ਕਿਉਂਕਿ ਇਹ ਸ਼ਬਦ ਅਜ ਤੇ ਗਰ ਦੇ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ। ਅਜ ਦਾ ਅਰਥ ਹੈ, ਬਕਰਾ ਤੇ ਗਰ ਦਾ ਅਰਥ ਹੈ, ਗਲ। ਭਾਵ ਅਜਿਹਾ ਸੱਪ ਜੋ ਸਾਰਾ ਬੱਕਰਾ ਇਕ ਵਾਰੀ ਹੀ ਗਲੇ ਅੰਦਰ ਲੰਘਾ ਜਾਵੇ। ਸ਼ਬਦ ਅਜਗਰ ਨੂੰ ਅ-ਜਗਰ ਪੜ੍ਹਿਆ ਜਾਣਾ ਅਸ਼ੁੱਧ ਹੈ :

ਸ਼ਬਦ **ਅਸਚਰਜ** ਦਾ ਸ਼ੁਧ ਉਚਾਰਨ ਹੈ : ਅਸ-ਚਰਜ

ਆਚਰਜੁ ਦਾ ਉਚਾਰਨ ਹੈ : ਆ-ਚਰਜ

ਅਚਰਜਾ ਦਾ ਉਚਾਰਨ ਹੈ : ਅ-ਚਰਜਾ

ਅਚਰਜ ਦਾ ਉਚਾਰਨ ਹੈ : ਅ-ਚਰਜ

ਉਪਰੋਕਤ ਸ਼ਬਦਾਂ ਨੂੰ (ਅਚ+ਰਜ) ਪੜ੍ਹਿਆ ਜਾਣਾ ਅਸ਼ੁੱਧ ਹੈ, ਕਿਉਂਕਿ ਇਹ ਸ਼ਬਦ ਅਚ+ਰਜ ਨੂੰ ਮਿਲਾ ਕੇ ਨਹੀਂ ਬਣੇ।

ਸ਼ਬਦ **ਅਘਨ** ਦਾ ਸ਼ੁਧ ਉਚਾਰਨ ਹੈ ਅਘਨ, ਕਿਉਂਕਿ ਇਹ ਸ਼ਬਦ ਸੰਸਕ੍ਰਿਤ ਦੇ ਅਘ ਸ਼ਬਦ ਦਾ ਬਹੁ-ਵਚਨ ਹੈ। ਅਰਥ ਹੈ ਪਾਪ, ਅਪਰਾਧ। ਉਸਦਾ ਅ+ਘਨ ਪੜ੍ਹਿਆ ਜਾਣਾ ਅਸ਼ੁੱਧ ਹੈ।

## 21. ਸ਼ਬਦ 'ਮਹਲਾ' ਦਾ ਉਚਾਰਨ

ਗੁਰੂ ਗ੍ਰੰਥ ਸਾਹਿਬ ਵਿਚ 'ਮਹਲ' 'ਮਹਲੁ' 'ਮਹਲਾ' ਕਈ ਵਾਰੀ ਆਉਂਦੇ ਹਨ। ਇਕ ਦੋ ਥਾਂ ਉਲੰਘਣ ਤੋਂ ਬਿਨਾਂ ਕਿਤੇ ਵੀ ਇਹਨਾਂ ਦਾ ਉਚਾਰਨ 'ਮਹੱਲ' ਅਤੇ 'ਮਹੱਲਾ' ਨਹੀਂ ਹੈ। ਸੋ ਜਦੋਂ ਇਹੀ 'ਮਹਲਾ' ਸ਼ਬਦ 'ਗੁਰ-ਵਿਅਕਤੀ' ਸਬੰਧੀ

ਆਵੇ (ਜਿਵੇਂ ਗਉੜੀ ਮਹਲਾ ੧. ਆਸਾ ਮਹਲਾ ੧) ਤਦੋਂ ਇਸ ਦਾ ਉਚਾਰਨ ਉਚੇਚੇ ਤੌਰ ਤੇ 'ਮਹੱਲਾ' ਕਰਨਾ ਅਸ਼ੁੱਧ ਹੈ। ਇਹ ਗੱਲ ਹੋਰ ਭੀ ਵਧੀਕ ਸਾਫ਼ ਹੋ ਜਾਂਦੀ ਹੈ, ਜਦੋਂ ਅਸੀਂ ਸ਼ਬਦ ਦੇ ਅਰਥ ਨੂੰ ਗਹੁ ਨਾਲ ਵਿਚਾਰਦੇ ਹਾਂ।

ਸ਼ਬਦ 'ਮਹਲਾ' ਨੂੰ ਸੰਸਕ੍ਰਿਤ 'ਮਹਿਲਾ' (महिला) ਦਾ ਰੂਪ ਦੱਸ ਕੇ ਇਸ ਦਾ ਅਰਥ 'ਇਸਤ੍ਰੀ' ਕਰਨਾ ਉੱਕਾ ਹੀ ਨਿਰਮੂਲ ਹੈ, ਕਿਉਂਕਿ ਕਈ ਥਾਈਂ ਸਪੱਸ਼ਟ ਤੌਰ ਤੇ ਇਸ ਦੇ ਨਾਲ 'ਪਹਿਲਾ' 'ਤੀਜਾ' ਆਦਿਕ ਸ਼ਬਦ ਵਰਤੇ ਹੋਏ ਹਨ, ਜੋ ਪੁਲਿੰਗ ਹਨ। ਨਮੂਨੇ ਦੇ ਤੌਰ ਤੇ ਵੇਖੋ ਪੰਨਾ ੫੮੨, ਬੀੜ ੧੪੩੦ ਪੰਨੇ ਵਾਲੀ : 'ਵਡਹੰਸ ਮਹਲਾ ੩ ਮਹਲਾ ਤੀਜਾ'। ਜੇ 'ਮਹਲਾ' ਇਸਤ੍ਰੀ ਵਾਚਕ ਹੁੰਦਾ, ਤਾਂ ਪਹਿਲਾ, ਤੀਜਾ ਆਦਿਕ ਦੇ ਥਾਂ 'ਪਹਿਲੀ', 'ਤੀਜੀ' ਹੁੰਦਾ।

'ਸੀਤਾ' ਇਸਤ੍ਰੀ ਵਾਚਕ ਸ਼ਬਦ ਹੈ ਅਤੇ 'ਗੰਡਾ' ਪੁਲਿੰਗ ਵਾਚਕ। 'ਸੀਤਾ ਦਾ ਪੁੱਤਰ' ਆਖਣਾ ਸ਼ੁੱਧ ਹੈ ਪਰ 'ਗੰਡਾ ਦਾ ਪੁੱਤਰ' ਆਖਣਾ ਅਸ਼ੁੱਧ ਹੈ। ਗੰਡੇ ਦਾ ਪੁੱਤਰ ਆਖਣਾ ਚਾਹੀਦਾ ਹੈ। ਏਸੇ ਤਰ੍ਹਾਂ 'ਕਮਲਾ ਦੀ ਪੁਸਤਕ', 'ਬਿਮਲਾ ਦਾ ਪਿਤਾ' ਆਦਿਕ; ਪਰ 'ਝੰਡੇ ਦੀ ਹੱਟੀ', 'ਰੰਬੇ ਦਾ ਦਸਤਾ'। ਇਹਨਾਂ ਉਦਾਹਰਣਾਂ ਤੋਂ ਨਿਯਮ ਇਹ ਨਿਕਲਦਾ ਹੈ ਕਿ ਜਦੋਂ ਆਂਕਰਾਤ (ਾ-ਅੰਤ) ਪੁਲਿੰਗ ਸ਼ਬਦ ਦੇ ਨਾਲ 'ਦਾ, ਦੇ, ਦੀ' ਆਦਿਕ 'ਸੰਬੰਧਕ' ਵਰਤੇ ਜਾਣ ਤਾਂ ਅਖ਼ਰੀਲੇ 'ਕੰਨੇ' ਦੀ 'ਲਾਂ' ਬਣ ਜਾਂਦੀ ਹੈ। ਇਸ ਤੋਂ ਸਪੱਸ਼ਟ ਹੈ ਕਿ ਸ਼ਬਦ 'ਮਹਲਾ' ਪੁਲਿੰਗ ਹੈ।

ਸ਼ਬਦ 'ਮਹਲਾ' ਅਤੇ 'ਮਹਲਾ' ਦੇ ਅਰਥਾਂ ਅਨੁਸਾਰ ਪ੍ਰਮਾਣਾਂ ਦੀ ਵੰਡ ਚਾਰ ਹਿੱਸਿਆਂ ਵਿਚ ਕੀਤੀ ਜਾ ਸਕਦੀ ਹੈ :

(੧) ਮਹਲ—ਇਸਤ੍ਰੀ।

**ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥** *(੧੦੮੮)*
**ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥੧॥੫॥**

*(ਸਲੋਕ ਮ: ੧, ਮਾਰੂ ਕੀ ਵਾਰ, ਮ: ੩)*

(੨) ਮਹਲੁ — ਘਰ, ਟਿਕਾਣਾ, ਨਿਵਾਸ-ਅਸਥਾਨ, ਉਹ ਅਵਸਥਾ ਜਿਥੇ ਪਰਮਾਤਮਾ ਸਾਖਿਆਤ ਹੋ ਜਾਂਦਾ ਹੈ।

**ਖੋਜਤ ਖੋਜਤ ਦੁਆਰੇ ਆਇਆ॥**
**ਤਾ ਨਾਨਕ ਜੋਗੀ ਮਹਲੁ ਘਰੁ ਪਾਇਆ॥੪॥**

*(ਰਾਮਕਲੀ, ਮ: ੫, ਘਰੁ ੨, ੮੮੬)*

**ਡਿਗਿ ਨ ਡੋਲੈ ਕਤਹੂ ਨ ਧਾਵੈ॥**
**ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥੩॥੯॥੨੦॥**

*(ਰਾਮਕਲੀ, ਮ: ੫, ਘਰੁ ੨, ੮੮੯)*

(੩) ਮਹਲ, ਮਹਲਾ — ਵੱਡੀਆਂ ਇਮਾਰਤਾਂ, ਪੱਕੇ ਘਰ।

ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥੧॥

(ਰਾਮਕਲੀ, ਮ: ੧ ,ਅਸਪਦੀਆਂ ੯੦੨)

ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ॥੪੨॥

(ਰਾਮਕਲੀ, ਮ: ੧ ,ਦਖਣੀ, ਓਅੰਕਾਰ ੯੩੬)

(੪) ਮਹਲਾ — ਕਾਇਆਂ, ਸਰੀਰ।

ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ॥
ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ॥
ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ॥
ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ॥੯॥੨॥੫॥

(ਸੂਹੀ, ਛੰਤ, ਮ: ੧, ਘਰੁ ੪, ੭੬੭)

ਕੰਚਨ ਦੇਹੀ ਸਬਦੁ ਭਤਾਰੋ॥
ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ॥
ਮਹਲਾ ਅੰਦਰਿ ਗੈਰ ਮਹਲੁ ਪਾਏ
ਭਾਣਾ ਬੁਝਿ ਸਮਾਹਾ ਹੇ॥੧੪॥੫॥੧੪॥

(ਮਾਰੂ, ਮ: ੩, ਸੋਲਹੇ ,੧੦੫੮)

ਉਚਾਰਨ ਸੰਬੰਧੀ ਤਾਂ ਅੱਗੇ ਹੀ ਲਿਖਿਆ ਜਾ ਚੁੱਕਿਆ ਹੈ ਕਿ ਉਚਾਰਨ 'ਮਹੱਲਾ' ਨਹੀਂ ਹੈ। ਜਿਵੇਂ ਸਾਧਾਰਨ ਤੌਰ ਤੇ ਸ਼ਬਦ 'ਰਹਤ' 'ਬਹਰੇ' 'ਬਹਲੇ' 'ਸਹਿਜ' ਆਦਿਕ ਦਾ ਉਚਾਰਨ ਕਰਦੇ ਹਾਂ ਤਿਵੇਂ ਸ਼ਬਦ 'ਮਹਲਾ' ਦਾ ਭੀ ਕਰਨਾ ਚਾਹੀਦਾ ਹੈ।

ਉੱਪਰ ਦਿਤੇ ਗਏ ਸਾਰੇ ਪ੍ਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਸ਼ਬਦ 'ਮਹਲਾ' ਦਾ ਅਰਥ ਭੀ ਸਾਫ਼ ਸੁਝ ਪੈਂਦਾ ਹੈ। ਸਤਿਗੁਰੂ ਜੀ ਦੀ ਉਚਾਰੀ ਹੋਈ ਬਾਣੀ ਵਿਚ ਨਾਮ ਕੇਵਲ 'ਨਾਨਕ' ਹੀ ਆਉਂਦਾ ਹੈ। ਇਹ ਨਿਰਣਾ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰ ਵਿਅਕਤੀ ਦੀ ਹੈ, ਸ਼ਬਦ 'ਮਹਲਾ' ਵਰਤਿਆ ਗਿਆ ਹੈ; ਜਿਸ ਦਾ ਅਰਥ ਹੈ 'ਕਾਇਆ', 'ਸਰੀਰ' ਜਿਵੇਂ ਉੱਪਰ ਦਿਤੇ ਗਏ ਪ੍ਰਮਾਣਾਂ ਦੇ ਅੰਕ ਨੰ: ੪ ਵਿਚ ਸ਼ਬਦ 'ਮਹਲਾ' ਦਾ ਅਰਥ 'ਕਾਇਆਂ' 'ਸਰੀਰ' ਹੈ।

ਸੋ 'ਮਹਲਾ ਪਹਿਲਾ' ਦਾ ਅਰਥ ਹੈ 'ਗੁਰੂ ਨਾਨਕ ਪਹਿਲਾ ਸਰੀਰ'। 'ਮਹਲਾ

ਦੂਜਾ' ਦਾ ਅਰਥ ਹੈ 'ਗੁਰੂ ਨਾਨਕ ਦੂਜਾ ਸਰੀਰ'। 'ਮਹਲਾ ਤੀਜਾ' ਦਾ ਅਰਥ ਹੈ 'ਗੁਰੂ ਨਾਨਕ ਤੀਜਾ ਸਰੀਰ' ਇਤਿਆਦਿਕ।

ਸੱਤੇ ਬਲਵੰਡ ਦੀ ਵਾਰ ਵਿਚ ਇਹ ਗੱਲ ਹੋਰ ਭੀ ਵਧੀਕ ਖੁੱਲ੍ਹ ਜਾਂਦੀ ਹੈ, ਜਦੋਂ ਉਹ ਲਿਖਦੇ ਹਨ ਕਿ "ਜੋਤਿ" ਤਾਂ ਸਭ ਗੁਰ-ਮਹਲਾਂ ਵਿਚ ਗੁਰੂ ਨਾਨਕ ਵਾਲੀ ਹੈ, ਕੇਵਲ 'ਕਾਇਆ' ਹੀ ਪਲਟੀ ਹੈ :

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥੨॥**

*(ਰਾਮਕਲੀ ਕੀ ਵਾਰ, ਸਤੈ ਬਲਵੰਡਿ ਆਖੀ)*

ਭਾਈ ਗੁਰਦਾਸ ਜੀ ਭੀ ਵਾਰਾਂ ਵਿਚ ਇਹੀ ਖ਼ਿਆਲ ਪਰਗਟ ਕਰਦੇ ਹਨ:

**"ਅਰਜੁਨ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ॥"**

ਗੁਰਬਾਣੀ ਵਿਚ ਸ਼ਬਦਾਂ ਦੇ ਸਿਰਲੇਖ ਵਿਚ ਨਿਰਾ ਲਫ਼ਜ਼ 'ਮਹਲਾ' ਹੀ ਨਹੀਂ ਵਰਤਿਆ ਮਿਲਦਾ, ਦੋ ਥਾਂ ਲਫ਼ਜ਼ 'ਮਹਲੁ' ਭੀ ਆਇਆ ਹੈ ਜਿਵੇਂ :

ਸਿਰੀ ਰਾਗੁ ਮਹਲੁ ੧॥ (ਪੰਨਾ ੧੬ ਸ਼ਬਦ ਨੰ : ੬)
ਸਿਰੀ ਰਾਗੁ ਮਹਲੁ ੧॥ (ਪੰਨਾ ੧੮ ਸ਼ਬਦ ਨੰ : ੧੨)

ਜੇ ਲਫ਼ਜ਼ ਮਹਲਾ ਦਾ ਉਚਾਰਨ ਮਹੱਲਾ ਹੁੰਦਾ, ਤਾਂ 'ਮਹਲੁ' ਨੂੰ ਭੀ ਮਹੱਲੁ ਆਖਣਾ ਪਏਗਾ, ਇਸ ਤਰ੍ਹਾਂ ਲਫ਼ਜ਼ 'ਮਹੱਲਾ' ਤੇ 'ਮਹੱਲੁ' ਦੋ ਵੱਖੋ-ਵੱਖ ਅਰਥਾਂ ਵਾਲੇ ਹੋ ਗਏ। ਸੋ ਇਹ ਉਚਾਰਨ ਮਹੱਲਾ ਠੀਕ ਨਹੀਂ। ਮਹਲਾ ਦਾ ਸ਼ੁੱਧ ਉਚਾਰਨ, ਮਹਲਾ ਹੀ ਹੈ।

**ਵਿਸ਼ੇਸ਼ ਨੋਟ**— ਸ਼ਬਦ 'ਮਹਲਾ' ਦੇ ਉਚਾਰਨ ਸੰਬੰਧੀ ਇਕ ਹੋਰ ਵਿਆਕਰਣਿਕ ਨੇਮ ਸਮਝ ਲੈਣਾ ਜ਼ਰੂਰੀ ਹੈ।

ਵਰਤਮਾਨ ਪੰਜਾਬੀ ਦੇ ਸ਼ਬਦ ਜੋੜਾਂ ਵਿਚ "ਹ" ਦੀ ਵਰਤੋਂ ਸਬੰਧੀ ਇਕ ਨੇਮ ਹੈ ਕਿ ਜਦੋਂ ਤਿੰਨ ਅੱਖਰਾਂ ਦੇ ਸ਼ਬਦ ਵਿਚ ਦੂਸਰਾ ਅੱਖਰ 'ਹ' ਹੋਵੇ ਤਾਂ ਉਸ ਦਾ ਉਚਾਰਨ ਇਉਂ ਹੁੰਦਾ ਹੈ ਜਿਵੇਂ ਪਹਿਲੇ ਅੱਖਰ ਨੂੰ 'ਦੁਲਾਵਾਂ' ਲੱਗੀਆਂ ਹੋਣ, ਪਰ ਲਿਖਤ ਵਿਚ ਉਸ 'ਹ' ਨੂੰ ਸਿਹਾਰੀ ਲਾ ਕੇ ਲਿਖਿਆ ਜਾਂਦਾ ਹੈ। ਜਿਵੇਂ : ਪਹਿਰਾ, ਖਹਿਰਾ, ਮਹਿਰਾ ਆਦਿ।

ਇਸ ਤਰ੍ਹਾਂ ਦੇ ਬਹੁਤ ਸਾਰੇ ਸ਼ਬਦ ਸਾਡੀ ਰੋਜ਼ਾਨਾ ਬੋਲੀ ਅਤੇ ਲਿਖਤ ਵਿਚ ਆਉਂਦੇ ਹਨ।

ਪੁਰਾਣੀ ਪੰਜਾਬੀ ਵਿਚ ਭੀ ਏਹੋ ਨੇਮ ਵਰਤਿਆ ਜਾਂਦਾ ਰਿਹਾ ਹੈ ਪਰ ਉਥੇ ਇਕ ਫ਼ਰਕ ਸੀ ਕਿ ਜਦੋਂ ਤਿੰਨਾਂ ਅੱਖਰਾਂ ਦੇ ਸ਼ਬਦ ਦਾ ਵਿਚਕਾਰਲਾ ਅੱਖਰ 'ਹ' ਹੁੰਦਾ ਸੀ ਅਤੇ ਉਸਦੇ ਪਹਿਲੇ ਅੱਖਰ ਦੀ ਆਵਾਜ਼ 'ਦੁਲਾਵਾਂ' ਵਾਲੀ ਹੁੰਦੀ ਸੀ ਤਾਂ 'ਹ' ਨੂੰ ਸਿਹਾਰੀ ਭੀ ਨਹੀਂ ਸੀ ਲਾਈ ਜਾਂਦੀ ਅਤੇ ਪਹਿਲੇ ਅੱਖਰ ਨੂੰ ਦੁਲਾਵਾਂ ਭੀ ਨਹੀਂ ਸਨ ਲੱਗਦੀਆਂ। ਜਿਵੇਂ :

ਸਹਸਾ, ਪਹਰਾ, ਕਹਣਾ, ਕਹਤਾ, ਗਹਲਾ, ਲਹਦਾ, ਰਹਤਾ ਆਦਿ ਬਹੁਤ ਸਾਰੇ ਸ਼ਬਦ ਮਿਲਦੇ ਹਨ।

ਇਸ ਦਾ ਵਰਤਮਾਨ ਪੰਜਾਬੀ ਰੂਪ ਭੀ ਪੁਰਾਣੀ ਲਿਖਤ ਵਿਚ ਮਿਲਦਾ ਹੈ ਭਾਵੇਂ ਦੂਸਰੇ ਅੱਖਰ 'ਹ' ਨੂੰ 'ਸਿਹਾਰੀ' ਲਾ ਕੇ ਭੀ ਲਿਖਿਆ ਗਿਆ ਹੈ। ਲਿਖਤ ਦੇ ਇਸੇ ਹੀ ਨੇਮ ਅਧੀਨ 'ਮਹਲਾ' ਸ਼ਬਦ ਪਹਿਲੇ ਰੂਪ ਵਿਚ ਲਿਖਿਆ ਗਿਆ ਹੈ।

ਸੋ, ਉਪਰੋਕਤ ਸ਼ਬਦਾਂ ਵਿਚ ਵਰਤੇ ਗਏ ਨੇਮ ਨੂੰ ਛੱਡ ਕੇ ਸ਼ਬਦ 'ਮਹਲਾ' ਦਾ ਉਚਾਰਨ 'ਮਹੱਲਾ' ਕਰਨਾ ਸਿਵਾਏ ਹਠ-ਧਰਮੀ ਦੇ ਹੋਰ ਕੋਈ ਗੱਲ ਨਹੀਂ ਹੈ। ਜਦੋਂ ਕਿ ਅਰਥ ਬੋਧ ਦੀ ਇਕਸਾਰਤਾ ਅਤੇ ਉਚਾਰਨ ਦੀ ਪਰਣਾਲੀ ਇਸ ਦਾ ਠੀਕ ਉਚਾਰਨ ਦ੍ਰਿੜ੍ਹ ਕਰਵਾਉਂਦੀ ਹੈ ਤਾਂ ਸਾਨੂੰ ਗ਼ਲਤ ਢੰਗ ਨਹੀਂ ਅਪਨਾਉਣਾ ਚਾਹੀਦਾ।

## 22. ਮਹਲਾ, ਘਰੁ, ਇਕ ਤੁਕਾ, ਦੁਤੁਕੇ, ਤਿਪਦੇ, ਚਉਪਦੇ, ਪੰਚਪਦੇ, ਅਸਟਪਦੀਆਂ, ਛਕਾ, ਛਕੇ, ਰਹਾਉ ਆਦਿ ਨਾਲ ਆਏ ਅੰਕਾਂ ਸੰਬੰਧੀ ਉਚਾਰਨ ਸੇਧ

ਗੁਰਬਾਣੀ ਅੰਦਰ ਕਈ ਨਿਯਮ ਅਜਿਹੇ ਸੁੰਦਰ ਢੰਗ ਨਾਲ ਲਿਖੇ ਹੋਏ ਹਨ, ਜਿਨ੍ਹਾਂ ਨੂੰ ਬੜੀ ਆਸਾਨੀ ਨਾਲ ਸਮਝ ਕੇ ਉਨ੍ਹਾਂ ਤੇ ਅਮਲ ਕੀਤਾ ਜਾ ਸਕਦਾ ਹੈ: ਯਥਾ

| | |
|---|---|
| 1. ਰਾਗ ਸਿਰੀਰਾਗੁ ਮਹਲਾ ਪਹਿਲਾ ੧ ਘਰ੧॥ | ਪੰਨਾ ੧੪ |
| 2. ਗੂਜਰੀ ਮਹਲਾ ੩ ਤੀਜਾ॥ | ਪੰਨਾ ੪੯੨ |
| 3. ਵਡਹੰਸ ਮਹਲਾ ੩ ਮਹਲਾ ਤੀਜਾ | ਪੰਨਾ ੫੯੨ |
| 4. ਸੋਰਠਿ ਮਹਲਾ ੪ ਚਉਥਾ॥ | ਪੰਨਾ ੬੦੪ |
| 5. ਸਿਰੀਰਾਗੁ ਮਹਲਾ ੧ ਘਰੁ ਦੂਜਾ ੨॥ | ਪੰਨਾ ੨੩ |

6. ਸ੍ਰੀ ਕਬੀਰ ਜੀਉ ਕਾ ਚਉਪਦਾ ਘਰ ੨ ਦੂਜਾ॥ ਪੰਨਾ ੫੨੮

7. ਧਨਾਸਰੀ ਮਹਲਾ ੧ ਘਰ ਦੂਜਾ॥ ਪੰਨਾ ੬੬੧

(1) ਤੋਂ (4) ਤਕ ਦੀਆਂ ਤੁਕਾਂ ਅੰਦਰ ਜਦ ਮਹਲਾ ਲਿਖ ਕੇ ਉਸ ਤੋਂ ਅੱਗੇ ਅੰਕ ਦਿੱਤਾ ਗਿਆ ਹੈ, ਫਿਰ ਅੱਖਰਾਂ ਵਿਚ ਪਹਿਲਾ, ਤੀਜਾ ਅਤੇ ਚਉਥਾ ਲਿਖਣ ਦਾ ਕੀ ਕਾਰਨ ਹੈ? (5) ਤੋਂ (7) ਤਕ ਦੀਆਂ ਤੁਕਾਂ ਅੰਦਰ ਅੰਕ ੨ ਲਿਖ ਕੇ ਫਿਰ ਅੱਖਰਾਂ ਵਿਚ ਦੂਜਾ ਕਿਉਂ ਲਿਖਿਆ ਗਿਆ ਹੈ। ਅਜਿਹੀ ਲਿਖਾਈ ਪਰਗਟ ਕਰਦੀ ਹੈ ਕਿ ਇਹ ਤੁਕਾਂ ਉਦਾਹਰਣ ਵਜੋਂ ਲਿਖੀਆਂ ਗਈਆਂ ਹਨ।

ਗਿਣਤੀ ਕਰਨ ਵਾਲੇ ਅੰਕਾਂ ਨੂੰ ਦੋਬਾਰਾ ਅੱਖਰਾਂ ਵਿਚ ਲਿਖਣ ਤੋਂ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਅੰਕਾਂ ਨੂੰ ਇਕ, ਤਿੰਨ ਤੇ ਚਾਰ ਕਰਕੇ ਨਹੀਂ ਪੜ੍ਹਨਾ, ਬਲਕਿ ਉਨ੍ਹਾਂ ਨੂੰ ਪਹਿਲਾ, ਤੀਜਾ, ਚਉਥਾ ਕਰਕੇ ਉਚਾਰਨ ਕਰਨਾ ਹੈ। ਇਹੀ ਨਿਯਮ ਘਰੁ ਲਿਖਣ ਵਾਸਤੇ ਵਰਤਿਆ ਗਿਆ ਹੈ। (5) ਤੋਂ (7) ਤਕ ਦੀਆਂ ਤੁਕਾਂ ਅੰਦਰ ਘਰੁ ਦੂਜਾ ੨ ਤੇ ਘਰੁ ੨ ਦੂਜਾ ਕਰਕੇ ਲਿਖਿਆ ਜਾਣਾ ਇਸ ਅਸੂਲ ਦੀ ਵਰਤੋਂ ਕੀਤੀ ਜਾਣੀ ਨੂੰ ਸਿੱਧ ਕਰਦਾ ਹੈ। ਉਪਰੋਕਤ ਨਿਯਮ ਅਨੁਸਾਰ ਗੁਰਬਾਣੀ ਅੰਦਰ ਸਭਨੀ ਥਾਈਂ ਜਿਥੇ ਵੀ ਮਹਲਾ ਜਾਂ ਘਰ ਲਿਖ ਕੇ ਗਿਣਤੀ ਦਾ ਅੰਕ ਲਿਖਿਆ ਹੋਵੇ, ਉਸਦਾ ਮਹਲਾ ਪਹਿਲਾ, ਮਹਲਾ ਦੂਜਾ, ਮਹਲਾ ਤੀਜਾ, ਮਹਲਾ ਚੌਥਾ, ਮਹਲਾ ਪੰਜਵਾਂ, ਮਹਲਾ ਨੌਂਵਾਂ ਆਦਿ ਉਚਾਰਨ ਕੀਤਾ ਜਾਣਾ ਚਾਹੀਦਾ ਹੈ। ਇਸੀ ਪ੍ਰਕਾਰ ਘਰ ਪਹਿਲਾ, ਘਰ ਦੂਜਾ, ਘਰ ਤੀਜਾ ਤੇ ਹਰ ਇਕ ਘਰ ਦਾ ਉਚਾਰਨ ਕੀਤਾ ਜਾਣਾ ਚਾਹੀਦਾ ਹੈ। ਉਹਨਾਂ ਦਾ ਮਹਲਾ ਇਕ, ਮਹਲਾ ਦੋ, ਮਹਲਾ ਤਿੰਨ ਆਦਿ ਉਚਾਰਨ ਕਰਨਾ ਅਸ਼ੁੱਧ ਹੈ।

1. ਸਤ ਚਉਪਦੇ ਪਹਲੇ ਚਉਥੇ ਕੇ॥ ਪੰਨਾ ੯੬

2. ਬਾਈਸ ਚਉਪਦੇ ਤਥਾ ਪੰਚਪਦੇ॥ ਪੰਨਾ ੪੮੧

3. ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ੭ ਇਕਤੁਕਾ ੧॥
ਪੰਨਾ ੪੮੧

4. ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫ ਪੰਨਾ ੪੭੯

5. ਮਹਲੇ ਪਹਿਲੇ ਸਤਾਰਹ ਅਸਟਪਦੀਆ॥ ਪੰਨਾ ੬੪

6. ਛਕਾ ੧ ਪੰਨਾ ੫੨੮, ਛਕੇ ੨॥ ਪੰਨਾ ੫੩੦

ਤੁਕ (1) ਵਿਚ ਸਤ ਚਉਪਦੇ, ਤੁਕ (2) ਵਿਚ ਬਾਈਸ ਚਉਪਦੇ, ਤੁਕ (5) ਵਿਚ ਸਤਾਰਹ ਅਸਟਪਦੀਆ ਦਾ ਲਿਖਿਆ ਜਾਣਾ ਸਪੱਸ਼ਟ ਕਰਦਾ ਹੈ ਕਿ ਗੁਰਬਾਣੀ ਅੰਦਰ ਜਿਥੇ ਵੀ ਪੰਚਪਦੇ, ਚਉਪਦੇ, ਤਿਪਦੇ, ਦੁਪਦੇ ਤੇ ਇਕ ਤੁਕਾ

ਲਿਖ ਕੇ ਅੱਗੇ ਅੰਕ ਦਿੱਤਾ ਗਿਆ ਹੋਵੇ, ਜਿਸ ਤਰ੍ਹਾਂ ਤੁਕ (3) ਤੇ (4) ਅੰਦਰ ਲਿਖਿਆ ਹੋਇਆ ਹੈ, ਉਨ੍ਹਾਂ ਅੰਕਾਂ ਨੂੰ ਗਿਣਤੀ ਅਨੁਸਾਰ ਪੰਚਪਦੇ ਨਉਂ, ਤਿਪਦੇ ਅੱਠ, ਦੁਪਦੇ ਸੱਤ, ਦੁਤੁਕੇ ਪੰਜ, ਇਕ ਤੁਕਾ ਇਕ, ਕਰਕੇ ਪੜ੍ਹਨਾ ਚਾਹੀਦਾ ਹੈ। ਉਨ੍ਹਾਂ ਦਾ ਨੌਂਵਾਂ, ਅੱਠਵਾਂ, ਸੱਤਵਾਂ, ਪੰਜਵਾਂ ਤੇ ਪਹਿਲਾ ਕਰਕੇ ਉਚਾਰਨ ਕੀਤਾ ਜਾਣਾ ਅਸ਼ੁੱਧ ਹੈ। ਇਸੀ ਤਰ੍ਹਾਂ ਤੁਕ (6) ਅੰਦਰ ਛੱਕਾ ਇਕ, ਛੱਕੇ ਦੋ, ਛੱਕੇ ਤਿੰਨ੍ਹ ਪੜ੍ਹਨਾ ਚਾਹੀਦਾ ਹੈ। ਉਨ੍ਹਾਂ ਨੂੰ ਛੱਕਾ ਪਹਿਲਾ, ਛੱਕਾ ਦੂਜਾ ਤੇ ਛੱਕਾ ਤੀਜਾ ਪੜ੍ਹਿਆ ਜਾਣਾ ਅਸ਼ੁੱਧ ਹੈ।

## ੧ ॥ ਰਹਾਉ ॥

ਗੁਰਬਾਣੀ ਅੰਦਰ ਕਈ ਥਾਈਂ ॥੧॥ ਰਹਾਉ॥ ਲਿਖਿਆ ਹੁੰਦਾ ਹੈ। ਉਸਦਾ ਇਕ ਰਹਾਉ ਪੜ੍ਹਿਆ ਜਾਣਾ ਅਸ਼ੁੱਧ ਹੈ ਕਿਉਂਕਿ ॥੧॥ ਤਾਂ ਗਿਣਤੀ ਲਈ ਲਿਖਿਆ ਗਿਆ ਹੈ, ਇਸ ਕਰਕੇ ਕਿ ਕਿਸੇ ਸ਼ਬਦ ਵਿਚ ਇਕ ਤੋਂ ਜ਼ਿਆਦਾ ਰਹਾਉ ਹੁੰਦੇ ਹਨ। ਪਾਠ ਕਰਨ ਸਮੇਂ ਗਿਣਤੀ ਦੇ ਅੰਕ ਨਹੀਂ ਪੜ੍ਹਨੇ ਚਾਹੀਦੇ। ਇਸ ਲਈ ਅੰਕ ॥੧॥ ਪੜ੍ਹਿਆ ਨਹੀਂ ਜਾ ਸਕਦਾ। ਉਥੇ ਕੇਵਲ ਰਹਾਉ ਹੀ ਉਚਾਰਨ ਕਰਨ ਦੀ ਲੋੜ ਹੈ। ਕਈ ਥਾਵਾਂ ਤੇ ਅੱਖਰਾਂ ਵਿਚ ਲਿਖਿਆ ਹੁੰਦਾ ਹੈ, **ਰਹਾਉ ਦੂਜਾ॥** ਉਥੇ ਅੱਖਰਾਂ ਨੂੰ ਪੜ੍ਹ ਲਿਆ ਜਾਣਾ ਚਾਹੀਦਾ ਹੈ।

ਗੁਰਬਾਣੀ ਅੰਦਰ ਕੁਝ ਥਾਵਾਂ ਤੇ ਮ: ੩, ਮ: ੪, ਮ: ੫, ਲਿਖਿਆ ਹੋਇਆ ਹੈ। ਮ: ਸੰਖੇਪ ਸਰੂਪ ਹੈ ਮਹਲਾ ਦਾ। ਅਜਿਹੀਆਂ ਥਾਵਾਂ ਤੇ ਉਨ੍ਹਾਂ ਦਾ ਮਹਲਾ ਤੀਜਾ, ਮਹਲਾ ਚੌਥਾ, ਮਹਲਾ ਪੰਜਵਾਂ ਆਦਿ ਪੜ੍ਹਿਆ ਜਾਣਾ ਚਾਹੀਦਾ ਹੈ।

# सिख मिशनरी कालेज की खोज भरपूर पुस्तकें

प्रकाशन नः — मूल्य

## बच्चों के लिये

79 सिख धर्म की प्राथमिक जानकारी 6/-
70 दस गुरुओं का संक्षिप्त इतिहास 11/-
83 खून शहीदों का ( 16 चित्रों सहित ) 10/-
213 सिख धर्म प्रश्नोत्तरी भाग-1 7/-
214 सिख धर्म प्रश्नोत्तरी भाग-2 10/-
215 सिख धर्म प्रश्नोत्तरी भाग-3 17/-
216 सिख धर्म प्रश्नोत्तरी भाग-4 19/-

## गुरबाणी व्याख्या

87 गुरबाणी व्याख्या भाग-1 5/-
88 गुरबाणी व्याख्या भाग-2 6/-
89 गुरबाणी व्याख्या भाग-3 9/-
90 गुरबाणी व्याख्या भाग-4 6/-
268 चुनींदा शब्दों की व्याख्या भाग-5 8/-
258 चुनींदा शब्दों की व्याख्या भाग-8 6/-

## गुरबाणी स्टीक ( अर्थ )

157 जपु जी साहिब सटीक 10/-
158 जपु साहिब सटीक 9/-
161 त्व प्रसादि सवव्ये सटीक 4/-
97 सरलार्थ रहरासि साहिब तथा सोहिला 9/-
141 33 सवैये सटीक 6/-
212 सद सटीक 6/-
250 अनंदु साहिब सटीक 6/-
260 बारहमाहा सटीक ( तुखारी व माझ ) 8/-
261 अकाल उस्तति में से कबितों की व्याख्या 7/-
244 रामकली की वार 3/-
( राय बलवंड सतै डूमि आखी )
235 सिद्ध गोस्टि सटीक 11/-
236 आनन्द कारज ( सिख विवाह पद्धति ) 5/-
263 नितनेम सटीक 34/-

## जीवनियां

103 जीवन यात्रा गुरु नानक देव जी 15/-
174 जीवन यात्रा गुरु अंगद देव जी 10/-
221 जीवन वृतांत श्री गुरु अमरदास जी 21/-
264 जीवन वृतांत गुरु रामदास जी 15/-
252 जीवन वृतांत गुरु अर्जुन देव जी 19/-
234 गुरु अर्जुन देव जी की शहीदी 8/-
262 अदम्य पुरुष 23/-
जीवन वृतांत गुरु गोबिन्द सिंघ जी
162 बाबा बंदा सिंघ बहादुर 6/-
231 नवाब कपूर सिंघ 4/-
135 स. जस्सा सिंघ आहलुवालिया 6/-
143 भाई मनी सिंघ जी 4/-
254 भाई नन्द लाल सिंघ जी 6/-
255 सरदार जस्सा सिंघ रामगढ़िया 5/-
240 भाई गुरदास जी 5/-
243 ज्ञानी दित्त सिंघ 4/-
225 भाई महाराज सिंघ 3/-
139 महाराज रणजीत सिंघ 5/-
187 स: शाम सिंघ अटारी 4/-

प्रकाशन नः — मूल्य

188 अकाली बाबा फूला सिंघ 4/-
189 बाबा गुरदित्त सिंघ कामागाटामारू 4/-
251 सिख चुनींदा जीवनियां 9/-
242 सिख धर्म के महान विद्वान 7/-

## शिक्षाप्रद साखियां

72 शिक्षाप्रद साखियां भाग-1 4/-
112 शिक्षाप्रद साखियां भाग-2 5/-
146 शिक्षाप्रद साखियां भाग-3 7/-
165 शिक्षाप्रद साखियां भाग-4 5/-
269 शिक्षाप्रद साखियां भाग-6 8/-

## मोर्चे व लहरें

164 बब्बर अकाली आन्दोलन 4/-
190 मोर्चा गंगसर जैतो 4/-
253 मोर्चा गुरु का बाग 5/-
228 सिख मिसलें 7/-
237 साका ननकाना साहिब 5/-
239 सिंघ सभा लहर 9/-
265 गुरुद्वारा सुधार लहर 10/-

## सिख धर्म का प्रचार

163 पंथ दर्दीओ कुछ करो भाग -1 7/-
176 पंथ दर्दीओ कुछ करो भाग-2 5/-

## सिख विचारधारा ( दर्शन )

80 सिख जीवन पद्धति 5/-
84 खालसा की परिकल्पना 5/-
102 शब्द गुरु एवं देहधारी गुरुडंम 10/-
81 सिख धर्म फिलासफी भाग-1 11/-
98 सिख धर्म फिलासफी भाग-2 13/-
116 सिख धर्म फिलासफी भाग-3 5/-
218 सिख धर्म फिलासफी भाग-4 13/-
219 सिख धर्म फिलासफी भाग-5 15/-
220 मूर्ति पूजा 9/-
257 न्यारा खालसा 9/-
230 श्री गुरु तेग बहादुर जी के उपदेश 3/-
95 गुरु मानीओ ग्रंथ 8/-
92 सिख रहत मर्यादा 5/-
186 सिमरन कैसे करें 4/-
209 सिखी नये युग का धर्म 5/-
248 सभसैं ऊपर गुरु सबदु विचार 5/-
256 सिख धर्म सम्बन्धी प्रश्न उत्तर 32/-

## तुलनात्मिक अध्ययन

229 इसाई मत और गुरमति 5/-
232 जैन मत और गुरमति 5/-
249 सिखी और समाजवाद 4/-

प्रकाशन नः — मूल्य

233 इसलाम और गुरमति 4/-
245 हिन्दु धर्म और गुरमति 6/-

## मिश्रित

191 भारत की आज़ादी की लड़ाई में सिखों का योगदान 6/-
192 चिट्ठियां लिख सतिगुरां वल्ल पाइआं 5/-
180 शब्द लगो गुर मीठा 12/-
182 साधू दयानंद और मेरा संवाद 5/-
238 शरीर अरोग्य कैसे हो 6/-
226 कबीर साहिब की विचारधारा औरसमाज सुधार 3/-

## ENGLISH BOOKS

177 The Baisakhi 3/-
56 Basic Principles of Sikhism 6/-
53 Why Am a Sikh ? 3/-
104 Propagator of Sikh Thought 5/-
223 Sikhsm 4/-
224 Sikhsm-A Universal Message 22/-
246 Brief History of the Sikh Gurus 10/-
222 Teaching Sikh Heritage to the Youth 18/-
91 Guru Nanak's Impact on History 9/-
181 Blood of Martyrdom 9/-
172 Sikh Sakhies for the Youth 16/-
173 The Khalsa Generals 12/-
210 Guru Nanak Dev Ji & His Religion 4/-

## ਪ੍ਰੋ. ਸਾਹਿਬ ਸਿੰਘ ਲਿਖਤ ਪੁਸਤਕਾਂ ਦੀ ਸੂਚੀ

ਗੁਰਬਾਣੀ ਵਿਆਕਰਣ 80/-
ਆਦਿ ਬੀੜ ਬਾਰੇ 50/-
ਗੁਰਬਾਣੀ ਤੇ ਇਤਿਹਾਸ ਬਾਰੇ 36/-
ਬੁਰਾਈ ਦਾ ਟਾਕਰਾ 40/-
ਸਿੱਖ ਸਿਦਕ ਨਾ ਹਾਰੇ 30/-
ਸਰਬੱਤ ਦਾ ਭਲਾ 35/-
ਧਰਮ ਤੇ ਸਦਾਚਾਰ 30/-
ਸਦਾਚਾਰਕ ਲੇਖ 25/-
ਜੀਵਨ ਬ੍ਰਿਤਾਂਤ ਗੁਰੂ ਹਰਿਗੋਬਿੰਦ ਸਾਹਿਬ ਜੀ 8/-
ਜੀਵਨ ਬ੍ਰਿਤਾਂਤ ਗੁਰੂ ਹਰਿਰਾਏ, ਗੁਰੂ ਹਰਿਕ੍ਰਿਸ਼ਨ ਜੀ 6/-
ਜੀਵਨ ਬ੍ਰਿਤਾਂਤ ਗੁਰੂ ਤੇਗ ਬਹਾਦਰ ਸਾਹਿਬ 6/-
ਭੱਟਾਂ ਦੇ ਸਵੱਈਏ ਸਟੀਕ 45/-
ਸਲੋਕ ਫਰੀਦ ਜੀ ਸਟੀਕ 30/-
ਸਲੋਕ ਕਬੀਰ ਜੀ ਸਟੀਕ 40/-
1 ਭਗਤ ਬਾਣੀ ਸਟੀਕ (12 ਭਗਤਾਂ ਦੀ) 40/-
2 ਬਾਣੀ ਭਗਤ ਰਵਿਦਾਸ ਜੀ ਸਟੀਕ 40/-
3 ਬਾਣੀ ਭਗਤ ਨਾਮਦੇਵ ਜੀ ਸਟੀਕ 50/-
4 ਬਾਣੀ ਭਗਤ ਕਬੀਰ ਜੀ ਸਟੀਕ (1) 60/-
5 ਬਾਣੀ ਭਗਤ ਕਬੀਰ ਜੀ ਸਟੀਕ (2) 65/-
ਗੁਰੂ ਗ੍ਰੰਥ ਸਾਹਿਬ ਦਰਪਣ (10 ਭਾਗ) 1800/-
ਗੁਰੂ ਗ੍ਰੰਥ ਸਾਹਿਬ ਦਰਪਣ (10 ਭਾਗ) 3000/-
(ਨਵਾਂ ਡੀਲੈਕਸ ਐਡੀਸ਼ਨ)